ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)

ਜਨਵਰੀ-ਫਰਵਰੀ '98

ਦਾ ਤਰਜਮਾਨ

6/-

# ਤਰਕਸ਼ੀਲ

## ਪਾਖੰਡੀ ਔਰਤ ਨੇ ਇਕ ਮਾਸੂਮ ਬਚੇ ਨੂੰ ਜ਼ਹਿਰ ਦੀ ਗੋਲੀ ਦੇ ਕੇ ਮਾਰ ਦਿਤਾ

ਖੇਮਕਰਨ, 11 ਨਵੰਬਰ (ਪੰਨਾ)—ਕਸਬਾ ਖੇਮਕਰਨ ...

ਉਮਰ ਕਰੀਬ 7-8 ਸਾਲ ਆਪਣੇ ਵੀਰ ਸੇਵਕ ਨੂੰ ਗੋਦੀ ...



ਲੜਕਾ ਪ੍ਰਾਪਤ ਕਰਨ ਦੀ ਲਾਲਸਾ ਹਿਤ

ਔਲਾਦ ਖਾਤਰ ਗੁਆਂਢੀਆਂ ਦੀ ਢਾਈ ਸਾਲਾ ਬੱਚੀ ਦੀ ਬਲੀ

ਨਵੇਂ ਸਾਲ ਦੀ ਆਮਦ 'ਤੇ ਆਓ ਸਾਰੇ ਪ੍ਰਣ ਕਰੀਏ ਕਿ ਇਸ ਸਾਲ
ਅੰਧ-ਵਿਸ਼ਵਾਸੀ ਘਟਨਾਵਾਂ ਨਹੀਂ ਵਾਪਰਨ ਦਿਆਂਗੇ ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਸਾਰੀ ਦੁਨੀਆਂ ਲੁੱਟ ਕੇ ਖਾ ਲੀ ਬਾਬਿਆਂ ਨੇ

ਜਿਹੜੇ ਪਾਸੇ ਵੇਖੋ ਕੁਟੀਆ ਪਾ ਲੀ ਬਾਬਿਆਂ ਨੇ
ਸਾਰੀ ਦੁਨੀਆਂ ਲੁੱਟ ਕੇ ਖਾ ਲੀ ਬਾਬਿਆਂ ਨੇ
ਚਾਰ ਕੁ ਚੇਲੇ ਲੈ ਕੇ ਘਰ ਘਰ ਬਾਬੇ ਆਉਂਦੇ ਨੇ
ਡੇਰੇ ਦੇ ਵਿੱਚ ਚਲਦੀ ਸੇਵਾ ਆਕੇ ਬਚਨ ਸੁਣਾਉਂਦੇ ਨੇ
ਬਿਨਾਂ ਪੁੱਛੇ ਤੋਂ ਕਣਕ ਬੋਰੀ ਵਿੱਚ ਪਾ ਲੀ ਬਾਬਿਆਂ ਨੇ
ਸਾਰੀ ਦੁਨੀਆਂ ਲੁੱਟ ਕੇ ..............................................।
ਕੋਈ ਕਹਿੰਦਾ ਸਾਡੇ ਬਾਬੇ ਨਸ਼ਾ ਛੁਡਾਉਂਦੇ ਐ
ਉਮਰ ਸਾਰੀ ਨਾ ਉਤਰੇ ਜਿਹੜਾ ਬਾਬੇ ਲਾਉਂਦੇ ਐ
ਅਕਲ ਨੂੰ ਲਾ ਕੇ ਜਿੰਦਰਾ, ਜੰਤਾ ਫਾਹ ਲੀ ਬਾਬਿਆਂ ਨੇ
ਸਾਰੀ ਦੁਨੀਆਂ ਲੁੱਟ ਕੇ ..............................................।
ਚੇਲੇ ਕਰਦੇ ਗੱਲਾਂ ਸੰਤ ਨਾ ਮੱਥਾ ਟਿਕਾਉਂਦੇ ਐ
ਕੋਈ ਤਾਂ ਆ ਕੇ ਦੱਸੋ ਕਿਥੋਂ ਕਾਰ ਚਲਾਉਂਦੇ ਐ
ਕਦੇ ਜਾਣਾ ਐ ਸ਼ਿਮਲੇ ਕਦੇ ਮਨਾਲੀ ਬਾਬਿਆਂ ਨੇ
ਸਾਰੀ ਦੁਨੀਆਂ ਲੁੱਟ ਕੇ ..............................................।
ਸਾਲ ਕੁ ਮਗਰੋਂ ਬਾਬੇ ਗੇੜਾ ਬਾਹਰ ਦਾ ਲਾਉਂਦੇ ਐ
ਦੋ ਲੱਖ ਦਮੜਾ ਲੈਕੇ ਕੈਨੇਡਾ ਵਿੱਚ ਪੁਚਾਉਂਦੇ ਐ
ਵਿੱਚ ਪਟਾਰੀ ਮਾਇਆ ਨਾਗਣੀ ਪਾ ਲੀ ਬਾਬਿਆਂ ਨੇ
ਸਾਰੀ ਦੁਨੀਆਂ ਲੁੱਟ ਕੇ ..............................................।
ਲੀਡਰ ਬਾਬੇ ਰਲ ਮਿਲਕੇ ਬੜੀ ਲੁੱਟ ਮਚਾਉਂਦੇ ਐ
ਪਾਕੇ ਰੌਲਾ ਧਰਮਾਂ ਦਾ ਹਰ ਥਾਂ ਚੁਆਤੀ ਲਾਉਂਦੇ ਐ
ਬਚੋ ਬਚੀਦਾ ਜੇ, ਭੱਠੀ ਫੇਰ ਤਪਾ ਲੀ ਬਾਬਿਆਂ ਨੇ
ਸਾਰੀ ਦੁਨੀਆਂ ਲੁੱਟ ਕੇ ..............................................।

**– ਖੁਸ਼ਵੰਤ ਬਰਗਾੜੀ**

**ਅਗਲੇ ਅੰਕ ਵਿਚ**

ਅਕਤੂਬਰ-ਨਵੰਬਰ ਵਿੱਚ ਆਰਟ ਸੈਂਟਰ ਸਮਰਾਲਾ ਦੇ ਡਾਇਰੈਕਟਰ ਸ਼੍ਰੀ ਤਰਲੋਚਨ ਸਿੰਘ ਕਨੇਡਾ ਦਾ ਟੂਰ ਲਾ ਕੇ ਆਏ ਹਨ। ਉਥੇ ਉਹਨਾਂ ਵੱਲੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਕੰਮਕਾਰ ਅਤੇ ਤਰਕਸ਼ੀਲ ਵਿਚਾਰਾਂ ਬਾਰੇ ਵੱਖ-ਵੱਖ ਸ਼ਹਿਰਾਂ ਵਿੱਚ ਹੋਈਆਂ ਮੀਟਿੰਗਾਂ ਵਿੱਚ ਤੇ ਰੇਡੀਓ ਤੋਂ ਲੈਕਚਰ ਦਿੱਤੇ ਅਤੇ ਨਾਟਕ ...ਤੇ ਦੇਵ ਪੁਰਸ਼ ਹਾਰ ਗਏ' ਦੀਆਂ ਪੇਸ਼ਕਾਰੀਆਂ ਦਿੱਤੀਆਂ ਗਈਆਂ। ਜਿੰਨ੍ਹਾਂ ਨੂੰ ਕਨੇਡਾ ਵਸਦੇ ਭਾਰਤੀਆਂ ਵੱਲੋਂ ਭਰਪੂਰ ਹੁੰਗਾਰਾ ਮਿਲਿਆ। ਇਸ ਦੀ ਵਿਸਥਾਰਤ ਰਿਪੋਰਟ ਅਗਲੇ ਅੰਕ ਵਿੱਚ ਪੇਸ਼ ਕੀਤੀ ਜਾ ਰਹੀ ਹੈ।





**ਤਰਕਸ਼ੀਲ**

*ਮੁੱਖ ਸੰਪਾਦਕ :*
ਰਾਜਿੰਦਰ ਪਾਲ ਸਿੰਘ (ਡਾ.)

*ਸੰਪਾਦਕੀ ਬੋਰਡ :*
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਰਾਮ ਸਵਰਨ ਸਿੰਘ

*ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ :*
ਦਫ਼ਤਰ 'ਤਰਕਸ਼ੀਲ'
ਨੇੜੇ ਬੱਸ ਅੱਡਾ,
ਫਿਰੋਜ਼ਪੁਰ ਫਾਟਕ ਦੇ ਨਜ਼ਦੀਕ
ਲੁਧਿਆਣਾ।

*ਚੰਦੇ :*
ਲਾਈਫ਼ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ

ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼, ਸ਼ਹੀਦ ਭਗਤ ਸਿੰਘ ਚੌਕ, ਜਲੰਧਰ ਤੋਂ ਛਪਵਾ ਕੇ ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ : 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

## ਸੰਪਾਦਕੀ

ਬੱਬਰ ਮੈਮੋਰੀਅਲ ਕਾਲਜ, ਗੜ੍ਹਸ਼ੰਕਰ ਵਿਖੇ ਯੂਥ ਫੈਸਟੀਵਲ ਦੌਰਾਨ ਗੁਰਸ਼ਰਨ ਸਿੰਘ ਦੇ ਲਿਖੇ ਨਾਟਕ *'ਇੱਕ ਕੁਰਸੀ, ਇੱਕ ਮੋਰਚਾ ਤੇ ਹਵਾ ਵਿੱਚ ਲਟਕਦੇ ਲੋਕ'* ਨੂੰ ਕਿਸੇ ਕਾਲਜ ਦੀ ਟੀਮ ਵਲੋਂ ਖੇਡੇ ਜਾਣ ਦੌਰਾਨ ਟੌਹੜੇ ਦੇ ਸਮਰਥਕਾਂ ਵੱਲੋਂ ਕੀਤੇ ਸ਼ੋਰ-ਸ਼ਰਾਬੇ ਅਤੇ ਟੌਹੜੇ ਵੱਲੋਂ ਅਜਿਹੇ ਨਾਟਕਾਂ ਤੇ ਪਾਬੰਦੀ ਲਾਉਣ ਦੀ ਧਮਕੀ ਨੇ ਕਈ ਅਹਿਮ ਮੁੱਦਿਆਂ ਬਾਰੇ ਭਖਵੀਂ ਚਰਚਾ ਛੇੜੀ ਹੈ।

ਇਸ ਨਾਟਕ ਵਿੱਚ ਗੁਰਸ਼ਰਨ ਭਾਅ ਜੀ ਨੇ ਆਪਣੀ ਜਾਣੀ ਪਛਾਣੀ ਸ਼ੈਲੀ ਵਿੱਚ ਪੰਜਾਬ ਦੀਆਂ ਉਹਨਾਂ ਮੁੱਖ ਰਾਜਸੀ ਪਾਰਟੀਆਂ ਨੂੰ ਵਿਅੰਗ ਦਾ ਨਿਸ਼ਾਨਾ ਬਣਾਇਆ ਸੀ ਜਿੰਨ੍ਹਾਂ ਦੀਆਂ ਸਵਾਰਥੀ ਰਾਜਸੀ ਚਾਲਾਂ ਨੇ ਅੱਸੀ ਦੇ ਦਹਾਕੇ ਵਿੱਚ ਪੰਜਾਬ ਨੂੰ ਇੱਕ ਕਾਲੇ ਦੌਰ ਵਿੱਚ ਧੱਕ ਦਿੱਤਾ ਸੀ। ਨਾਟਕ ਵਿੱਚ ਸਪਸ਼ਟ ਕੀਤਾ ਗਿਆ ਹੈ ਕਿ ਕਿਵੇਂ ਕਾਂਗਰਸੀਆਂ ਅਤੇ ਅਕਾਲੀਆਂ ਦੀ ਕੁਰਸੀ ਅਤੇ ਮੋਰਚੇ ਦੀ ਰਾਜਨੀਤੀ ਆਮ ਲੋਕਾਂ ਦੀ ਸਮੱਸਿਆਵਾਂ ਨੂੰ ਨਜ਼ਰਅੰਦਾਜ਼ ਕਰਕੇ ਉਹਨਾਂ ਨੂੰ ਆਪਣੀ ਲੜਾਈ ਵਿੱਚ ਮੋਹਰੇ ਬਣਾਉਂਦੀ ਹੈ।

ਅਫ਼ਸੋਸ ! ਇਸ ਰਾਜਨੀਤੀ ਦੇ ਅਹਿਮ ਖਿਡਾਰੀ ਨਾਟਕ ਰਾਹੀਂ ਪੇਸ਼ ਕੀਤੇ ਆਪਣੇ ਹੀ ਅਸਲੀ ਰੂਪ ਦਾ ਸਾਹਮਣਾ ਨਹੀਂ ਕਰ ਸਕੇ ਅਤੇ ਆਪਣੇ ਰੋਲ ਬਾਰੇ ਕੋਈ ਸ਼ਰਮ ਮਹਿਸੂਸ ਕਰਨ ਦੀ ਥਾਂ ਅਜਿਹੇ ਨਾਟਕ ਲਿਖਣ ਅਤੇ ਖੇਡਣ ਦੇ ਖਿਲਾਫ਼ ਝੰਡਾ ਚੁੱਕ ਲਿਆ। ਇਹ ਵਿਰੋਧੀ ਵਿਚਾਰਾਂ ਪ੍ਰਤੀ ਅਸਹਿਣਸ਼ੀਲਤਾ ਵਾਲੀ ਇੱਕ ਸਿਆਸੀ ਹੁੱਲੜਬਾਜ਼ੀ ਦੀ ਘਟਨਾ ਸੀ ਜਿਸਦੀ ਨਿੰਦਾ ਕੀਤੀ ਜਾਣੀ ਚਾਹੀਦੀ ਸੀ ਅਤੇ ਇਸਦੀ ਭਰਪੂਰ ਨਿੰਦਾ ਹੋਈ ਵੀ ਹੈ।

**ਪਰ ਜਿਸ ਨੁਕਤੇ ਵੱਲ 'ਤਰਕਸ਼ੀਲ' ਦੇ ਪਾਠਕਾਂ ਨੂੰ ਵਧੇਰੇ ਧਿਆਨ ਦੇਣ ਦੀ ਲੋੜ ਹੈ ਉਹ ਹੈ ਇਸ ਘਟਨਾ ਤੋਂ ਬਾਅਦ ਰਾਜਨੀਤੀ ਨੂੰ ਬਚਾਉਣ ਲਈ ਧਰਮ ਨੂੰ ਢਾਲ ਬਣਾਉਣ ਦਾ ਰੁਝਾਨ।** ਇਸ ਸਬੰਧੀ ਅਖਬਾਰਾਂ (ਵਿਸ਼ੇਸ਼ ਕਰਕੇ ਪੰਜਾਬੀ ਟ੍ਰਿਬਿਊਨ) ਵਿੱਚ ਚੱਲੀ ਬਹਿਸ-ਵਿਚਾਰ ਵਿੱਚ ਆਪਣੇ ਆਪ ਨੂੰ ਸਿੱਖ ਬੁਧੀਜੀਵੀ ਅਖਵਾਉਣ ਵਾਲੇ ਟੌਹੜੇ ਦੇ ਹਮਾਇਤੀਆਂ ਨੇ ਇਸ ਨਾਟਕ ਦੀ ਪੇਸ਼ਕਾਰੀ ਨੂੰ ਸਿੱਖੀ ਤੇ ਹਮਲਾ ਬਣਾ ਕੇ ਪੇਸ਼ ਕੀਤਾ ਹੈ ਕਿ ਇਸ ਵਿੱਚ ਸਿੱਖੀ ਨਾਲ ਸਬੰਧਤ ਰਾਜਨੀਤੀ ਦਾ ਮਖੌਲ ਉਡਾਇਆ ਗਿਆ ਹੈ। ਇੱਕ 'ਬੁੱਧੀਜੀਵੀ' ਮੁਤਾਬਿਕ ਇਸ ਵਿੱਚ ਪਾਤਰ ਵਾਰ-ਵਾਰ ਮਿਆਨ ਵਿੱਚੋਂ ਤਲਵਾਰ ਕੱਢ ਕੇ ਲਹਿਰਾਂਦਾ ਹੈ, ਇਸ ਨਾਲ ਸਿੱਖ ਭਾਵਨਾਵਾਂ ਤੇ ਸੱਟ ਵੱਜੀ ਹੈ !

ਅਸਲ ਵਿੱਚ ਮਸਲਾ ਇਹ ਹੈ ਕਿ ਨਾਟਕ ਵਿੱਚ ਅਕਾਲੀ ਰਾਜਨੀਤੀ ਨੂੰ ਜਿਸ ਤਰ੍ਹਾਂ ਪੇਸ਼ ਕੀਤਾ ਗਿਆ ਹੈ ਅਤੇ ਅਕਾਲੀਆਂ ਵਲੋਂ ਉਸ ਦੌਰ ਵਿੱਚ ਜੋ ਰਾਜਨੀਤਕ ਪਹੁੰਚ ਅਪਣਾਈ ਗਈ, ਉਸ ਤੋਂ ਉਹ ਮੁਨਕਰ ਨਹੀਂ ਹੋ ਸਕਦੇ। ਸੋ ਜਿਵੇਂ ਕਿ ਧਰਮ ਤੇ ਰਾਜਨੀਤੀ ਦੇ ਸਬੰਧ ਵਿੱਚ ਅਕਸਰ ਹੁੰਦਾ ਹੈ ਇਥੇ ਵੀ ਧਰਮ ਨੂੰ ਰਾਜਨੀਤੀ ਦੇ ਬਚਾਅ ਲਈ ਢਾਲ ਬਣਾਇਆ ਗਿਆ। ਅਕਾਲੀ ਪਾਰਟੀ ਦੀ ਰਾਜਨੀਤੀ ਦੇ ਵਿਰੋਧ ਨੂੰ ਸਿੱਖ ਧਰਮ ਦਾ ਵਿਰੋਧ ਕਿਹਾ ਜਾ ਰਿਹਾ ਹੈ। ਪੁਰਾਣੇ ਸਮੇਂ ਤੋਂ ਹੀ ਭਾਰਤੀ ਸਿਆਸਤ ਦੀ ਇਹ ਤ੍ਰਾਸਦੀ ਰਹੀ ਹੈ ਕਿ ਇਥੋਂ ਦੀਆਂ ਸਿਆਸੀ ਧਿਰਾਂ ਦੇ ਨਜ਼ਰੀਏ ਆਪੋ ਆਪਣੇ ਧਰਮਾਂ ਤੋਂ ਪ੍ਰੇਰਿਤ ਰਹੇ ਹਨ ਜਿਸ ਕਾਰਨ ਇਥੋਂ ਦੀ ਸਿਆਸਤ ਵਿੱਚ ਜਮਹੂਰੀ ਕਦਰਾਂ ਕੀਮਤਾਂ ਅਤੇ ਵੱਖ ਵੱਖ ਧਰਮਾਂ ਦੇ ਸਾਂਝੇ ਲੋਕ ਪੱਖੀ ਸਰੋਕਾਰ ਪਿਛੋਕੜ ਵਿੱਚ ਚਲੇ ਜਾਂਦੇ ਰਹੇ ਹਨ। ਵਿਚਾਰਾਂ ਦੀ ਅਜ਼ਾਦੀ ਦੇ ਨੁਕਤਾ ਨਜ਼ਰ ਤੋਂ, ਅਜਿਹੀਆਂ ਘਟਨਾਵਾਂ ਦੇ ਖਿਲਾਫ਼ ਖੜ੍ਹਦਿਆਂ ਹੋਇਆਂ, ਧਰਮ ਅਤੇ ਸਿਆਸਤ ਨੂੰ ਵੱਖ ਵੱਖ ਕਰਨ ਲਈ ਲਗਾਤਾਰ ਵਿਚਾਰਧਾਰਕ ਜਦੋਜਹਿਦ ਕਰਦੇ ਰਹਿਣਾ ਚਾਹੀਦਾ ਹੈ।

# ਮਾਨਸਿਕ ਰੋਗ ਤੇ ਵਹਿਮ-ਭਰਮ

***ਡਾ. ਸ਼ਿਆਮ ਸੁੰਦਰ ਦੀਪਤੀ***

ਜੇਕਰ ਇਹ ਕਿਹਾ ਜਾਵੇ ਕਿ ਮਾਨਸਿਕ ਰੋਗਾਂ ਦੇ ਮਾਮਲੇ ਵਿੱਚ ਵਹਿਮ-ਭਰਮ ਸਭ ਤੋਂ ਵੱਧ ਪ੍ਰਚਲਿਤ ਹਨ ਤਾਂ ਇਸ ਵਿੱਚ ਕੋਈ ਅਤਿਕਥਨੀ ਨਹੀਂ ਹੋਵੇਗੀ। ਇਸ ਦਾ ਇਕ ਕਾਰਨ ਹੈ ਕਿ ਸਿਹਤ ਵਿਗਿਆਨ ਦੇ ਇੰਨੇ ਜ਼ਿਆਦਾ ਪਸਾਰ ਦੇ ਬਾਵਜੂਦ ਵੀ ਸਾਡੇ ਮੁਲਕ ਵਿਚ ਮਾਨਸਿਕ ਰੋਗ ਲੋਕਾਂ ਲਈ ਅਜੇ ਵੀ ਸਿਹਤ ਸਮਸਿਆ ਦਾ ਹਿੱਸਾ ਨਹੀ ਬਣ ਸਕੇ ਹਨ। ਬਹੁਤੇ ਲੋਕ ਇਹਨਾਂ ਦੇ ਇਲਾਜ ਲਈ ਅੱਜ ਵੀ ਬਾਬਿਆਂ, ਪੀਰਾਂ, ਡੇਰਿਆਂ, ਸਿਆਣਿਆਂ ਆਦਿ ਦੇ ਚੱਕਰ ਕੱਟਦੇ ਨਜ਼ਰ ਆਉਣਗੇ। ਆਮ ਤੌਰ ਤੇ ਮਾਨਸਿਕ ਰੋਗੀਆਂ ਲਈ ਓਪਰੀ ਹਵਾ, ਕੋਈ ਕਸਰ, ਭੂਤ ਪ੍ਰੇਤ ਦਾ ਵਾਸਾ ਜਾਂ ਭਟਕਦੀਆਂ ਰੂਹਾਂ ਦੇ ਪ੍ਰਛਾਵੇਂ ਆਦਿ ਦਾ ਬੀਮਾਰ ਵਿਅਕਤੀ ਵਿਚ ਪ੍ਰਵੇਸ਼ ਮੰਨਿਆ ਜਾਂਦਾ ਹੈ।

ਮਾਨਸਿਕ ਰੋਗਾਂ ਨਾਲ ਜੁੜੇ ਵਹਿਮਾਂ ਭਰਮਾਂ ਦਾ ਆਖਿਰ ਕਾਰਨ ਕੀ ਹੈ ?

ਦਰਅਸਲ ਮਾਨਸਿਕ ਰੋਗ ਮਨ ਦੇ ਰੋਗ ਹਨ। ਮਨ ਨੂੰ ਸੱਟ ਲੱਗਣ ਜਾਂ ਬੀਮਾਰ ਹੋਣ 'ਤੇ ਉਸ ਦੀ ਕ੍ਰਿਆ/ਕੰਮ-ਕਾਜ ਵਿਚ ਫ਼ਰਕ ਆਉਣਾ ਹੀ ਹੈ। ਮਨ ਦੇ ਉਸ ਸਮੇਂ ਦੇ, ਵਤੀਰੇ ਨੇ ਜੋ ਪ੍ਰਭਾਵ ਛੱਡਣੇ ਨੇ, ਉਹੀ ਮਾਨਸਿਕ ਰੋਗਾਂ ਦੇ ਲੱਛਣ ਤੈਅ ਕਰਦੇ ਹਨ। ਜਿਸ ਤਰ੍ਹਾਂ ਮਲੇਰੀਏ ਵਿਚ ਬੁਖਾਰ ਹੁੰਦਾ ਹੈ, ਕਾਂਬਾ ਛਿੜਦਾ ਹੈ, ਬੁਖਾਰ ਇਕ ਦਿਨ ਛੱਡ ਕੇ ਹੁੰਦਾ ਹੈ, ਇਸ ਦੇ ਉਲਟ ਟੀ. ਬੀ. ਵਿਚ ਸ਼ਾਮ ਨੂੰ ਬੁਖਾਰ ਚੜਦਾ ਹੈ, ਥਕਾਵਟ ਹੁੰਦੀ ਹੈ, ਭੁੱਖ ਨਹੀਂ ਲਗਦੀ, ਛਾਤੀ ਵਿਚ ਦਰਦ ਹੁੰਦਾ ਹੈ ਤੇ ਖਾਂਸੀ ਹੁੰਦੀ ਹੈ। ਇਸੇ ਤਰ੍ਹਾਂ ਹੀ ਮਾਨਸਿਕ ਰੋਗਾਂ ਵਿਚ ਅਕਸਰ ਹੁੰਦਾ ਹੈ ਕਿ ਵਿਅਕਤੀ ਅਵਾ-ਤਵਾ ਬੋਲਦਾ ਹੈ, ਤਰਕਹੀਣ ਗੱਲਾਂ ਕਰਦਾ ਹੈ, ਕਿਸੇ ਤੇ ਵਿਸ਼ਵਾਸ ਨਹੀਂ ਕਰਦਾ ਜਾਂ ਬਹੁਤ ਜ਼ਿਆਦਾ ਸਵੈ-ਭਰੋਸੇ ਨਾਲ ਗੱਲ ਕਰਦਾ ਹੈ, ਦੁਨੀਆਂ ਨੂੰ ਟਿੱਚ ਸਮਝਦਾ ਹੈ ਜਾਂ ਉਦਾਸ ਚਿੱਤ ਰਹਿੰਦਾ ਹੈ, ਕੋਈ ਕੰਮ ਨਹੀ ਕਰਦਾ, ਉਤਾਵਲਾ ਜਿਹਾ ਰਹਿੰਦਾ ਹੈ ਆਦਿ, ਇਹ ਸਭ ਵੱਖ ਵੱਖ ਮਨੋਰੋਗਾਂ ਦੇ ਲੱਛਣ ਹਨ ਜੋ ਕਿ ਉਸ ਮਰੀਜ ਦੀ ਪੂਰੀ ਹਾਲਤ ਨੂੰ ਮੱਦੇਨਜ਼ਰ ਰਖਕੇ ਵਾਚੇ ਜਾਂਦੇ ਹਨ। ਆਮ ਤੌਰ ਤੇ ਚੁਪ ਰਹਿਣਾ, ਜ਼ਿਆਦਾ ਹੱਸਣਾ, ਮਖੌਲ ਕਰਨਾ, ਸਵੈ-ਭਰੋਸੇ ਨਾਲ ਗੱਲਾਂ ਕਰਨਾ, ਸਾਨੂੰ ਜ਼ਿਆਦਾ ਅਜੀਬ ਨਹੀਂ ਲਗਦੇ। ਜੇਕਰ ਕੋਈ ਬਹੁਤ ਜ਼ਿਆਦਾ ਗੰਭੀਰ ਹੋ ਕੇ, 'ਮਾਰ ਧਾੜ' ਕਰਦਾ ਹੈ ਤਾਂ ਉਸ ਦਾ ਨੋਟਿਸ ਲਿਆ ਜਾਂਦਾ ਹੈ। ਉਸ ਨੂੰ 'ਪਾਗਲ' ਕਹਿ ਦਿੱਤਾ ਜਾਦਾ ਹੈ।

ਦਰਅਸਲ ਸਮੱਸਿਆ ਦੀ ਗੁੰਝਲ ਇਸ ਗੱਲ ਵਿਚ ਹੈ ਕਿ ਮਨ ਜਦੋਂ ਸਿਹਤਮੰਦ ਹਾਲਤ ਵਿਚ ਹੁੰਦਾ ਹੈ ਤਾਂ ਉਹ ਆਪਣੇ ਢੰਗ ਨਾਲ ਵਿਚਰ ਰਿਹਾ ਹੁੰਦਾ ਹੈ। ਪਰਿਵਾਰ ਸਕੂਲ, ਕੰਮ ਦੀ ਥਾਂ ਆਦਿ ਹਰ ਜਗ੍ਹਾ ਉਸਦੇ ਦੋਸਤ ਮਿੱਤਰ ਉਸ 'ਮਨ ਦੀ ਵਿਵਹਾਰਕ ਪਛਾਣ' ਜਾਣਦੇ ਨੇ। ਮਨ ਤੇ ਬੀਮਾਰ ਹੋਣ 'ਤੇ ਬੀਮਾਰੀ ਦੇ ਲੱਛਣ ਉਸ ਵਰਤਾਰੇ ਦੀ ਗੜਬੜੀ ਵਿਚੋਂ ਪੈਦਾ ਹੋਣੇ ਹਨ, ਜੋ ਕਿ ਆਮ ਬੰਦੇ ਨੂੰ ਸਮਝ ਨਹੀਂ ਆਉਂਦੇ ਜਾਂ ਉਦੋਂ ਤਕ ਨਹੀਂ ਸਮਝ ਸਕਦੇ ਜਦੋਂ ਤਕ ਉਹ ਬਿਲਕੁਲ ਆਖਰੀ ਸਥਿਤੀ ਵਿਚ (ਪਾਗਲਪਨ ਵਾਲੀ) ਨਹੀਂ ਪਹੁੰਚ ਜਾਂਦਾ। ਇਸ ਦੇ ਉਲਟ ਸਾਡੇ ਸਰੀਰ ਦਾ ਤਾਪਮਾਨ 98.6 ਫਾਰਨਹੀਟ ਹੁੰਦਾ ਹੈ। ਜੇ ਇਸ ਤਾਪਮਾਨ ਵਿਚ ਗੜਬੜੀ ਹੁੰਦੀ ਹੈ ਤਾਂ ਆਮ ਆਦਮੀ ਝਟ ਪਛਾਣ ਲੈਂਦਾ ਹੈ। ਪਰ ਮਾਨਸਿਕ ਰੋਗਾਂ ਵਿਚ ਝਟਪੱਟ ਪਛਾਣ ਬਹੁਤ ਮੁਸ਼ਕਿਲ ਹੁੰਦੀ ਹੈ।

ਜ਼ਿਆਦਾਤਰ ਮਾਨਸਿਕ ਰੋਗਾਂ ਵਿਚ ਮਰੀਜ ਤਾਂ ਇਸ ਗੱਲ ਨੂੰ ਮੰਨਣ ਲਈ ਤਿਆਰ ਹੀ ਨਹੀਂ ਹੁੰਦਾ ਕਿ ਉਸ ਨੂੰ ਕੋਈ ਤਕਲੀਫ ਹੈ। ਇਹ ਸਭ ਮਰੀਜ ਦੀਆਂ ਗੱਲਾਂ ਬਾਤਾਂ ਤੋਂ ਹੀ ਤੈਅ ਹੋਣਾ ਹੈ ਕਿ ਉਸ ਦੀ ਬੋਲ ਬਾਣੀ ਵਿਚੋਂ ਉਦਾਸੀ ਝਲਕ ਰਹੀ ਹੈ ਜਾਂ ਉਤਾਵਲਾਪਣ। ਕਈ ਵਾਰੀ ਮਨੋਰੋਗ ਮਾਹਿਰ ਵੀ ਇਸ ਵਿਚ ਉਲਝ ਜਾਂਦੇ ਹਨ ਤੇ ਵਾਰ ਵਾਰ ਮਰੀਜ ਨੂੰ ਮਿਲਣ ਤੋਂ ਬਾਅਦ ਹੀ ਠੀਕ ਨਤੀਜੇ ਤੇ ਪਹੁੰਚਦੇ ਹਨ।

ਇਕ ਆਮ ਆਦਮੀ ਲਈ, ਸੁਭਾਅ ਵਿੱਚ ਮਾੜੀ ਮੋਟੀ ਤਬਦੀਲੀ ਕੋਈ ਖਾਸ ਗੱਲ ਨਹੀਂ। ਉਦਾਸ ਹੋਣਾ, ਗੁੱਸੇ ਹੋਣਾ, ਲੜਾਈ ਝਗੜਾ ਕਰਨਾ, ਕਾਹਲਾ ਪੈਣਾ ਆਦਿ ਇਕ ਆਮ ਜ਼ਿੰਦਗੀ ਦੇ ਵਰਤਾਰੇ ਵਿਚ ਹੁੰਦੀਆਂ ਘਟਨਾਵਾਂ ਹਨ। ਘਰ ਦੇ ਇਹੀ ਕਹਿਣਗੇ, 'ਪਤਾ ਨ੍ਹੀਂ ਇਸ ਦੇ ਸੁਭਾਅ ਨੂੰ ਕੀ ਹੋ ਗਿਆ ਹੈ? ਚੰਗਾ ਭਲਾ ਸੀ, ਸਿਆਣਾ ਬੜਾ ਸੀ, ਚਿੜਚਿੜਾ ਹੋ ਗਿਆ ਜਾਂ ਚੁੱਪ ਰਹਿਣ ਲਗ ਪਿਆ ਹੈ?......' ਫਿਰ ਮਰੀਜ ਨੂੰ ਸਮਝਾਉਣਗੇ, 'ਵੇ ਪੁੱਤ, ਤੂੰ ਹੌਸਲਾ ਰੱਖ ਜਾਂ ਤੂੰ ਬੋਲਦਾ ਕਿਉਂ ਨਹੀਂ ਜਾਂ ਤੈਨੂੰ ਦੱਸ ਕੀ ਚਾਹੀਦੈ ? ਘਰੇ ਕਿਸੇ ਗੱਲ ਦਾ ਘਾਟਾ ਐ ?'

ਦਰਅਸਲ ਉਹਨਾਂ ਨੂੰ ਪਤਾ ਹੀ ਨਹੀਂ ਚਲਦਾ ਕਿ ਗੜਬੜ ਕਿਥੇ ਹੈ?



ਹੁਣ ਉਦਾਸੀ, ਕਾਹਲੀ, ਚੁੱਪ ਰਹਿਣਾ ਆਦਿ ਬੀਮਾਰੀ ਦੇ ਲੱਛਣ ਨੇ। ਇਹ ਬੀਮਾਰੀ ਕਿਉਂ ਹੋਈ, ਇਹ ਇਕ ਪਹਿਲੂ ਹੈ, ਪਰ ਜਦੋਂ ਹੋ ਹੀ ਗਈ ਤਾਂ ਇਸ ਨੂੰ ਇਕ ਸਰੀਰਕ ਬੀਮਾਰੀ ਵਾਂਗ ਹੀ ਬੀਮਾਰੀ ਸਮਝ ਕੇ ਇਲਾਜ ਕਰਨਾ ਚਾਹੀਦਾ ਹੈ। ਮੰਨ ਲਵੋ ਮਲੇਰੀਆ ਹੋਇਆ ਹੈ, ਬੁਖਾਰ ਚੜਿਆ ਹੈ, ਠੰਡ ਲਗ ਰਹੀ ਹੈ, ਸਿਰ ਦਰਦ ਨਾਲ ਫਟ ਰਿਹਾ ਹੈ। ਹੁਣ ਜੇ ਮਰੀਜ ਨੂੰ ਕਹੀਏ ਕਿ ਹੌਸਲਾ ਰੱਖ, ਕੋਈ ਨਾ ਠੀਕ ਹੋ ਜੂ, ਬਹਾਦਰ ਬਣੀਦਾ ਹੈ, ਤਾਂ ਕੇਵਲ ਇਹਨਾਂ ਗੱਲਾਂ ਨਾਲ ਉਸਨੂੰ ਠੀਕ ਨਹੀਂ ਕੀਤਾ ਜਾ ਸਕਦਾ। ਇਸ ਵੇਲੇ ਉਸ ਨੂੰ ਦਵਾਈ ਚਾਹੀਦੀ ਹੈ। ਇਕ ਵਾਰੀ ਉਸ ਨੂੰ ਇਸ ਹਾਲਤ ਵਿਚੋਂ ਬਾਹਰ ਕੱਢੋ, ਫਿਰ ਉਸ ਦਾ ਕਾਰਨ ਲੱਭੋ।

ਉਸੇ ਤਰ੍ਹਾਂ ਮਾਨਸਿਕ ਰੋਗ ਵਿਚ ਮਰੀਜ ਦੇ ਦਰਦ ਨੂੰ ਪਛਾਣਿਆ ਜਾਵੇ ਤੇ ਕਿਸੇ ਮਾਹਿਰ ਕੋਲੋਂ ਦਵਾ ਲਈ ਜਾਵੇ ਨਾ ਕਿ ਜਾਦੂ ਟੂਣਿਆਂ, ਧਾਗੇ ਤਵੀਤਾਂ ਵਿਚ ਉਲਝਿਆ ਜਾਵੇ।

**ਦਿਮਾਗ ਅਤੇ ਮਨ** :- ਜਦ ਅਸੀਂ ਮਨ ਦੇ ਰੋਗਾਂ ਦੀ ਗੱਲ ਕਰਦੇ ਹਾਂ ਤਾਂ ਸਵਾਲ ਪੈਦਾ ਹੁੰਦਾ ਹੈ ਕਿ ਮਨ ਕੀ ਚੀਜ਼ ਹੈ ? ਇਸਦੀ ਹੋਂਦ ਕਿਥੇ ਹੈ ? ਮਨ ਅਤੇ ਦਿਮਾਗ ਵਿੱਚ ਕੀ ਸਬੰਧ ਹੈ ?

ਅਸਲ ਵਿੱਚ ਦਿਮਾਗ ਸਾਡੇ ਸਿਰ ਦੀ ਖੋਪੜੀ ਵਿੱਚ ਸਥਿਤ ਇੱਕ ਅੰਗ ਹੈ ਜੋ ਬਾਹਰੀ ਸੰਸਾਰ ਤੋ ਗਿਆਨ ਇੰਦਰੀਆਂ ਰਾਹੀ ਆਉਂਦੀਆਂ ਸੂਚਨਾਵਾਂ/ਸੰਵੇਦਨਾਵਾਂ/ਜਾਣਕਾਰੀ ਨੂੰ ਇੱਕਠਾ ਕਰਦਾ ਹੈ, ਵੱਖ ਵੱਖ ਤਰ੍ਹਾਂ ਦੀ ਪ੍ਰਾਪਤ ਹੋਈ ਸੂਚਨਾ ਨੂੰ ਅੰਤਰ-ਸਬੰਧਿਤ ਕਰਦਾ ਹੈ, ਉਸਦਾ ਵਿਸ਼ਲੇਸ਼ਣ ਕਰਦਾ ਹੈ ਅਤੇ ਸਿੱਟੇ ਕਢਦਾ ਹੋਇਆ ਬਾਕੀ ਸਰੀਰ ਨੂੰ ਕਾਰਵਾਈ ਲਈ ਦਿਸ਼ਾ ਨਿਰਦੇਸ਼ ਦਿੰਦਾ ਹੈ। ਦਿਮਾਗ ਦੇ ਕਾਰਜ ਦੇ ਸਿੱਟੇ ਵਜੋਂ ਜੋ ਸੋਚ ਵਿਚਾਰ ਉਪਜਦੀ ਹੈ ਅਤੇ ਦਿਮਾਗ ਦੇ ਤੰਤੂਆਂ ਵਿੱਚ ਸੁਰਖਿਅਤ ਹੁੰਦੀ ਹੈ ਉਸਨੂੰ ਮਨ ਕਿਹਾ ਜਾਂਦਾ ਹੈ। ਭਾਵ ਦਿਮਾਗ ਇੱਕ ਅੰਗ ਹੈ ਅਤੇ ਮਨ ਉਸ ਅੰਗ ਦੀ ਕਿਰਿਆ ਹੈ। ਜਦ ਇਸ ਅੰਗ ਭਾਵ ਦਿਮਾਗ ਦੀ ਬਣਤਰ ਵਿੱਚ ਕੋਈ ਗੜਬੜ ਹੁੰਦੀ ਹੈ ਜਿਵੇਂ ਕਿਸੇ ਹਿੱਸੇ ਤੇ ਸੱਟ ਲੱਗ ਜਾਣਾ, ਰਸੌਲੀ ਹੋ ਜਾਣੀ, ਕਿਸੇ ਹਿੱਸੇ ਨੂੰ ਖੂਨ ਨਾ ਪਹੁੰਚਣਾ ਜਾਂ ਅਜਿਹੀ ਕੋਈ ਹੋਰ ਭੌਤਿਕੀ ਗੜਬੜ ਤਾਂ ਉਸਦਾ ਇਲਾਜ ਨਿਊਰਾਲੋਜਿਸਟ (Neurologist) ਕਰਦੇ ਹਨ। ਪਰ ਜਦ ਦਿਮਾਗ ਦੀ ਸੋਚਣ ਵਿਚਾਰਣ ਦੀ ਪ੍ਰਕਿਰਿਆ ਵਿੱਚ ਗੜਬੜ ਹੁੰਦੀ ਹੈ ਤਾਂ ਉਸਦਾ ਇਲਾਜ ਮਨੋਵਿਸ਼ੇਸ਼ੱਗ (Psychiatrist) ਦੁਆਰਾ ਕੀਤਾ ਜਾਂਦਾ ਹੈ।

ਮਨ ਨੂੰ ਸੱਟ ਲੱਗਣ ਕਾਰਨ, ਬੀਮਾਰੀ ਤਾਂ ਉਸੇ ਦਿਨ ਸ਼ੁਰੂ ਹੋ ਜਾਂਦੀ ਹੈ ਪਰ ਇਹ ਹੌਲੀ-ਹੌਲੀ ਰਿਝਦੀ ਰਹਿੰਦੀ ਹੈ। ਪਹਿਲੇ ਪੜਾਅ ਵਿਚ ਇਹ ਵਿਵਹਾਰ ਵਿਚ ਤਬਦੀਲੀ ਦੀ ਸਮੱਸਿਆ ਦਾ ਰੂਪ ਧਾਰਣ ਕਰਦੀ ਹੈ, ਦੂਸਰੇ ਵਿਚ ਮਨੋਰੋਗ ਬਣ ਜਾਂਦੀ ਹੈ ਤੇ ਜੇਕਰ ਇਹਨਾਂ ਦੋਹਾਂ ਪੜਾਵਾਂ ਤੇ ਵੀ ਪਕੜੀ ਨਾ ਜਾਵੇ ਜਾਂ ਕਿਸੇ ਮਾਹਿਰ ਤੱਕ ਪਹੁੰਚ ਨਾ ਕੀਤੀ ਜਾਵੇ ਤਾਂ ਗੰਭੀਰ ਰੂਪ ਧਾਰ ਲੈਂਦੀ ਹੈ, ਜਿਸ ਨੂੰ ਫਿਰ ਆਮ ਲੋਕ 'ਪਾਗਲ' ਕਹਿ ਦਿੰਦੇ ਹਨ।

ਮਨ ਦੀ ਬਣਤਰ ਅਤੇ ਵਿਕਾਸ ਨੂੰ ਗੌਰ ਨਾਲ ਦੇਖਿਆ ਜਾਵੇ ਤਾਂ ਅਸੀਂ ਸਮਝ ਸਕਦੇ ਹਾਂ ਕਿ ਕਿਸ ਤਰ੍ਹਾਂ ਦੋ ਵਰ੍ਹੇ ਦੀ ਉਮਰ ਤੋਂ ਬਾਅਦ ਪਰਿਵਾਰ ਦੇ ਅਨੇਕਾਂ ਮੈਂਬਰ, ਸਹਿਪਾਠੀ ਤੇ ਅਧਿਆਪਕ, ਨੌਕਰੀ ਦੌਰਾਨ ਮਾਲਿਕ/ਬਾਸ ਅਤੇ ਹੋਰ ਸਾਥੀ, ਇਸ ਤੋਂ ਇਲਾਵਾ ਮੁਹੱਲੇ ਦੇ ਲੋਕ, ਧਾਰਮਿਕ-ਸਮਾਜਿਕ ਸੰਸਥਾਵਾਂ ਦੇ ਮੈਂਬਰ ਅਤੇ ਨਾਲ ਹੀ ਦੇਸ਼ ਵਿਦੇਸ਼ ਦੇ ਪੱਧਰ ਤੇ ਹੁੰਦੀ ਉਥਲ ਪੁਥਲ ਅਤੇ ਉਹਨਾਂ ਪ੍ਰਤੀ ਦ੍ਰਿਸ਼ਟੀਕੋਣ ਮਨ ਦੀ ਬਣਤਰ ਵਿੱਚ ਹਿੱਸਾ ਪਾਉਂਦੀ ਹੈ।

ਜੇਕਰ ਮਨ ਨੂੰ ਸੱਟ ਲੱਗੇਗੀ ਤਾਂ ਇਸ ਦੀ ਪ੍ਰਤੀਕ੍ਰਿਆ ਮਨ ਦੇ ਅਸਾਵੇਂਪਨ ਦੇ ਰੂਪ ਵਿਚ ਹੋਵੇਗੀ। ਮਨ ਦੇ ਉਸ ਅਸਾਂਵੇਪਨ ਦਾ ਪ੍ਰਗਟਾਵਾ ਕਿਸ ਰੂਪ ਵਿਚ ਹੋਵੇਗਾ, ਦੇਖਣਾ ਇਹ ਹੈ ; ਗੱਲਬਾਤ ਦੀਆਂ ਕਿੰਨੀਆਂ ਵੰਨਗੀਆਂ ਹੋਣਗੀਆਂ, ਕਿੰਨੇ ਪ੍ਰਭਾਵ ਹੋਣਗੇ, ਸੋਚੋ!

ਕਈ ਲੋਕ ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਤਨਾਉਪੂਰਨ ਸਥਿਤੀਆਂ ਨਾਲ ਵੀ ਸਫ਼ਲ ਢੰਗ ਨਾਲ ਨਜਿੱਠ ਲੈਂਦੇ ਹਨ ਤੇ ਦੂਸਰੇ ਪਾਸੇ ਕੁਝ ਲੋਕ ਸਾਂਵੇਂ ਨਾ ਰਹਿ ਕੇ, ਉਲਝ ਜਿਹੇ ਜਾਂਦੇ ਹਨ। ਇਹ ਮਾਨਸਿਕ ਪਹੁੰਚ ਤੇ ਨਿਰਭਰ ਕਰਦਾ ਹੈ ਕਿ ਉਸ ਨੇ ਮਨੋਰੋਗ ਦੇ ਹਮਲੇ ਦਾ ਮੁਕਾਬਲਾ ਕਰਨਾ ਹੈ ਜਾਂ ਇਸ ਨੂੰ ਬੀਮਾਰੀ ਦਾ ਰੂਪ ਦੇਣਾ ਹੈ।

ਪਟਿਆਲਾ ਦੇ ਮਨੋਰੋਗ ਵਿਭਾਗ ਵਿਚ ਡਾ: ਗੁਰਮੀਤ ਸਿੰਘ ਨੇ ਜ਼ਿੰਦਗੀ 'ਚ ਆਮ ਵਾਪਰਦੀਆਂ ਘਟਨਾਵਾਂ ਨੂੰ ਲੈ ਕੇ ਸਰਵੇਖਣ ਕੀਤਾ ਤੇ ਉਹਨਾਂ ਨੂੰ ਤਨਾਉ ਦਾ ਮਾਪਦੰਡ ਦਿੱਤਾ ਕਿ ਕਿਸ ਸਥਿਤੀ ਵਿਚ ਆਦਮੀ ਕਿੰਨਾ ਤਨਾਉਪੂਰਨ ਹੁੰਦਾ ਹੈ। ਜਿੰਨ੍ਹਾਂ ਵਿਚੋਂ ਕੁਝ ਕੁ ਇਸ ਤਰ੍ਹਾਂ ਹਨ।

| ਕ੍ਰਮ | ਤਨਾਉ ਦੀ ਸਥਿਤੀ | ਤਨਾਉ ਦੀ ਮਾਤਰਾ |
|---|---|---|
| 1 | ਜੀਵਨ ਸਾਥੀ ਦੀ ਮੌਤ | 95 |
| 2 | ਜੀਵਨ ਸਾਥੀ ਦੇ ਨਜਾਇਜ਼ ਸੰਬੰਧ | 80 |
| 3 | ਪੱਹਾ ਨਾ ਹੋਣਾ | 67 |
| 4 | ਪਰਿਵਾਰ ਦੇ ਨਜ਼ਦੀਕੀ ਰਿਸ਼ਤੇਦਾਰ ਦੀ ਮੌਤ | 66 |
| 5 . | ਜਾਇਦਾਦ ਜਾਂ ਫਸਲ ਦੀ ਤਬਾਹੀ | 61 |

| | | |
|---|---|---|
| 6 | ਪਰਿਵਾਰ ਦੇ ਕਿਸੇ ਮੈਂਬਰ ਦਾ ਨਸ਼ਿਆਂ ਦਾ ਸ਼ਿਕਾਰ ਹੋਣਾ | 58 |
| 7 | ਮੰਗਣੀ ਜਾਂ ਪਿਆਰ ਟੁੱਟਣਾ | 57 |
| 8 | ਕੋਈ ਵੱਡੀ ਬੀਮਾਰੀ ਲੱਗਣਾ/ਜ਼ਖਮੀ ਹੋਣਾ | 56 |
| 9 | ਪੁੱਤਰ ਜਾਂ ਧੀ ਦਾ ਘਰ ਛੱਡ ਜਾਣਾ | 55 |
| 10 | ਵਿੱਤੀ ਨੁਕਸਾਨ ਜਾਂ ਮੁਸ਼ਕਿਲ | 54 |
| 11 | ਪਰਿਵਾਰ ਦੇ ਮੈਂਬਰ ਦੀ ਬੀਮਾਰੀ | 52 |
| 12 | ਦਾਜ ਸਬੰਧੀ ਝਗੜਾ | 51 |
| 13 | ਸੈਕਸ ਸਬੰਧੀ ਝਗੜੇ | 51 |
| 14 | ਪੁੱਤਰ ਨਾ ਹੋਣਾ | 51 |
| 15 | ਭਾਰੀ ਕਰਜਾਈ ਹੋਣਾ | 49 |
| 16 | ਧੀ ਜਾਂ ਨਿਰਭਰ ਭੈਣ ਦਾ ਵਿਆਹ | 49 |
| 17 | ਛੋਟੀ ਮੋਟੀ ਕਾਨੂੰਨ ਦੀ ਉਲੰਘਣਾ | 48 |
| 18 | ਪਰਿਵਾਰਕ ਝਗੜੇ | 47 |
| 19 | ਭਾਰੀ ਖਰੀਦ ਜਾਂ ਮਕਾਨ ਬਣਾਉਣਾ | 46 |
| 20 | ਪਾਲਤੂ ਜਾਨਵਰ ਦੀ ਮੌਤ | 44 |
| 21 | ਇਮਤਿਹਾਨ ਵਿਚੋਂ ਫੇਲ ਹੋਣਾ | 43 |
| 22 | ਇਮਤਿਹਾਨ/ਇੰਟਰਵਿਊ ਦੇਣਾ | 43 |
| 23 | ਗਵਾਂਢੀ ਨਾਲ ਅਣਬਣ | 40 |
| 24 | ਰਿਟਾਇਰ ਹੋਣਾ | 35 |
| 25 | ਧੀ ਦਾ ਜਨਮ | 30 |

ਇਹ ਜੀਵਨ ਨਾਲ ਸਬੰਧਿਤ ਕੁਝ ਸਥਿਤੀਆਂ ਦਾ ਅਧਿਐਨ ਹੈ, ਜੋ ਆਮ ਹੋ ਕੇ ਵੀ ਹਰ ਆਦਮੀ ਲਈ ਵੱਖਰੀਆਂ ਹਨ। ਉਦਾਹਰਣ ਵਜੋਂ, ਜੀਵਨ ਸਾਥੀ ਦੀ ਮੌਤ ਸਭ ਤੋਂ ਵੱਡੀ ਤਨਾਉਪੂਰਨ ਸਥਿਤੀ ਹੈ, ਪਰ ਇਹ ਮੌਤ ਕਿਸ ਉਮਰ ਤੇ ਹੋ ਰਹੀ ਹੈ ? ਕਿਸ ਕਾਰਨ ਹੋ ਰਹੀ ਹੈ ? ਕਿੰਨਾਂ ਹਾਲਤਾਂ ਵਿਚ ਹੋ ਰਹੀ ਹੈ, ਪਿੱਛੇ ਬੱਚੇ ਕਿੰਨੇ ਹਨ ? ਬੱਚੇ ਕਿਸ ਕਿਸ ਉਮਰ ਦੇ ਹਨ ? ਅਨੇਕਾਂ ਹੀ ਸਵਾਲ ਸਿਰਫ਼ ਇਕ ਸਥਿਤੀ ਨਾਲ ਜੁੜੇ ਹੋਏ ਹਨ। ਇਸ ਸਥਿਤੀ ਦਾ ਪ੍ਰਗਟਾਵਾ ਹਰ ਵਿਅਕਤੀ ਨੇ ਆਪਣੇ ਮੁਤਾਬਕ ਕਰਨਾ ਹੈ ਤੇ ਫੈਸਲਾ ਕੋਈ ਮਾਹਿਰ ਹੀ ਕਰ ਸਕਦਾ ਹੈ ਕਿ ਮਨ ਦੀ ਸਥਿਤੀ ਕਿਸ ਪੱਧਰ ਤਕ ਡਾਵਾਂ ਡੋਲ ਹੋ ਰਹੀ ਹੈ।

ਮੁਕਦੀ ਗੱਲ ਇਹ ਹੈ ਕਿ ਮਾਨਸਿਕ ਰੋਗ ਪੈਦਾ ਹੋਣ ਦੀ ਆਧਾਰ ਭੂਮੀ ਬਹੁਤ ਹੀ ਗੁੰਝਲਦਾਰ ਹੈ। ਇਹ ਕਿਸੇ ਕੀਟਾਣੂ ਜਾਂ ਜੀਵਾਣੂ ਦੇ ਹਮਲੇ ਨਾਲ ਪੈਦਾ ਹੋਈ ਬੀਮਾਰੀ ਤੋਂ ਕਈ ਗੁਣਾ ਮੁਸ਼ਕਿਲ ਸਥਿਤੀ ਹੈ।

ਮਨ ਦੇ ਰੋਗ ਸਰੀਰਕ ਰੋਗਾਂ ਤੋਂ ਵੀ ਗੰਭੀਰ ਇਸ ਲਈ ਬਣ ਜਾਂਦੇ ਹਨ ਕਿ ਅਸੀ ਇਨ੍ਹਾਂ ਨੂੰ ਅਣਗੌਲੇ ਕਰ ਦਿੰਦੇ ਹਾਂ।

ਰੋਜ਼ਮਰ੍ਹਾ ਦੀਆਂ ਤਨਾਉਪੂਰਨ ਸਥਿਤੀਆਂ ਤੋਂ ਬਚਾਅ ਲਈ ਡਾਕਟਰਾਂ ਪਾਸ ਬਚਾਅ ਦਾ ਕੋਈ ਢੰਗ ਨਾ ਹੋਣ ਕਰਕੇ ਮਨੋਰੋਗ ਵਹਿਮਾਂ ਭਰਮਾਂ ਨਾਲ ਜੁੜ ਜਾਂਦੇ ਹਨ। ਲੜਕੇ ਦੀ ਪ੍ਰਾਪਤੀ, ਨੌਕਰੀ ਤੋਂ ਮੁਅੱਤਲ, ਡਾਕਾ ਚੋਰੀ, ਪੁੱਤ ਧੀ ਦਾ ਘਰੋਂ ਭੱਜਣਾ ਆਦਿ, ਕੀ ਜੁਆਬ ਹੈ ਕਿਸੇ ਡਾਕਟਰ ਕੋਲ ? ਦੂਸਰੇ ਪਾਸੇ ਕੀ ਇਹਨਾਂ ਦਾ ਹੱਲ ਡੇਰਿਆਂ ਬਾਬਿਆਂ ਜੋਤਸ਼ੀਆਂ ਕੋਲ ਹੈ ? ਧਾਗਿਆਂ ਤਵੀਤਾਂ ਵਿਚੋਂ ਲੱਭ ਸਕਦਾ ਹੈ ਜਾਂ ਮੰਦਰ ਗੁਰਦਵਾਰਿਆਂ ਵਿਚ ਮੱਥਾ ਰਗੜਣ ਨਾਲ ਹੋ ਸਕਦਾ ਹੈ ? ਹੱਲ ਉਥੇ ਵੀ ਬਿਲਕੁਲ ਨਹੀਂ ਹੈ।

ਮਨ ਦੀ ਉਸਾਰੀ ਕਿਵੇਂ ਹੁੰਦੀ ਹੈ, ਕਿਵੇਂ ਤੇ ਕਦੋਂ ਸੱਟ ਲਗਦੀ ਹੈ ਤੇ ਫਿਰ ਮਨ ਦਾ ਵਰਤਾਰਾ ਕਿਸ ਤਰ੍ਹਾਂ ਆਪਣੇ ਆਪ ਨੂੰ ਪੇਸ਼ ਕਰਦਾ ਹੈ ? ਕੋਈ ਵਿਅਕਤੀ, ਚੁਪਚਾਪ ਸਮਾਜ 'ਚ ਵਿਚਰ ਰਿਹਾ ਹੈ। ਕਿਸੇ ਨੂੰ ਕੁਝ ਕਹਿੰਦਾ ਨਹੀਂ। ਇਹ ਸਥਿਤੀ ਮਾਹਿਰ ਡਾਕਟਰ ਦੀ ਮੰਗ ਕਰਦੀ ਹੈ। ਕਿਉ ਕਿ ਜਿਉਂ ਜਿਉਂ ਗੰਭੀਰ ਸਥਿਤੀ ਹੋਵੇਗੀ, ਉਦਾਸੀ ਰੋਗ ਸਾਹਮਣੇ ਆਵੇਗਾ ਤੇ ਆਦਮੀ ਆਪਣੇ ਆਪ ਨੂੰ ਕੋਸਦਾ ਹੋਇਆ ਆਤਮ ਹੱਤਿਆ ਕਰ ਲਵੇਗਾ। ਪਰ ਹੁੰਦਾ ਕੀ ਹੈ ਕਿ ਕੋਈ ਨਜ਼ਰ ਉਤਾਰਦਾ ਹੈ, ਕੋਈ ਟੂਣਾ ਕਰਦਾ ਹੈ, ਕੋਈ ਧਾਰਮਿਕ ਸਥਾਨਾਂ ਤੇ ਜਾਂਦਾ ਹੈ।

ਇਸੇ ਤਰ੍ਹਾਂ ਕੋਈ ਆਪਣੇ ਮਰਦੇ ਹੋਏ ਪਿਉ ਦੀ ਆਖਰੀ ਖਾਹਿਸ਼ ਪੂਰੀ ਨਾ ਕਰ ਸਕਣ ਦੀ ਅਸਮਰਥਤਾ ਵਿਚ ਰਿਝਦਾ ਰਹੇਗਾ ਤੇ ਕੋਈ ਕਿਸੇ ਹੋਰ ਪਰੇਸ਼ਾਨੀ ਵਿਚ। ਇਸੇ ਤਰ੍ਹਾਂ ਹਰ ਵਕਤ ਪਿਉ ਦੀ ਯਾਦ ਜਾਂ ਬਾਬੇ/ਡੇਰੇ ਵਿਚ ਚੜਾਵੇ ਦੀ ਚਿੰਤਾ ਨਾਲ ਇਹ ਸਭ ਕੁਝ ਮਨ ਦਾ ਹਿੱਸਾ ਬਣਦਾ ਜਾਂਦਾ ਹੈ ਤੇ ਫਿਰ ਇਕ ਦਿਨ ਸਥਿਤੀ ਇੰਨੀ ਤੀਬਰ ਹੋ ਜਾਂਦੀ ਹੈ ਕਿ ਅੰਦਰੋਂ ਪਿਉ ਬੋਲਦਾ ਹੈ ਜਾਂ ਬਾਬਾ ਬੋਲਦਾ ਹੈ ਭਾਵ ਉਸ ਵਿਅਕਤੀ ਦੇ ਅਚੇਤ ਮਨ ਵਿਚ ਫਸਿਆ ਲਾਵਾ ਬਾਹਰ ਆ ਜਾਂਦਾ ਹੈ। ਅਕਸਰ ਲੋਕ ਉਸ ਵਿਚ ਓਪਰੀ ਰੂਹ ਦਾ ਵਾਸਾ ਸਮਝਦੇ ਹਨ ਅਤੇ ਪ੍ਰਚਾਰਦੇ ਹਨ ਕਿ ਇਸ ਦਾ ਇਲਾਜ ਡਾਕਟਰਾਂ ਕੋਲ ਕਿਥੇ ?

ਇਥੇ ਇਹ ਗੱਲ ਸਮਝਣ ਦੀ ਲੋੜ ਹੈ ਕਿ ਰੋਗ ਦਾ ਸਹੀ ਕਾਰਨ ਹੀ, ਉਸ ਦੇ ਸਹੀ ਇਲਾਜ ਵੱਲ ਇਸ਼ਾਰਾ ਕਰਦਾ ਹੈ। ਦਵਾਈ ਨੇ ਇਸ ਉਦਾਸੀ ਵਿਚ ਕੁਝ ਨਹੀਂ ਕਰਨਾ। ਜਿਵੇਂ ਮਲੇਰੀਏ ਵਿਚ ਬੁਖਾਰ ਲਈ ਪੈਰਾਸੀਟਾਮੋਲ ਨੇ ਵਕਤੀ ਬੁਖਾਰ ਉਤਾਰ ਦੇਣਾ ਹੈ ਪਰ ਜਦੋਂ ਤੱਕ ਮਲੇਰੀਏ ਦੇ ਜ਼ਰਮ ਖੂਨ ਵਿਚ ਨੇ, ਬੁਖਾਰ ਹੁੰਦਾ ਰਹੇਗਾ।

ਜਦੋਂ ਮਨ ਦੀ ਹੋਂਦ ਵਿਚ ਜਾਦੂ ਟੂਣੇ ਬੈਠੇ ਹਨ, ਦੇਵੀ ਦੇਵਤਿਆਂ ਵਿਚ ਅੰਧਵਿਸ਼ਵਾਸ ਹੈ। ਜੇਕਰ ਉਹ ਸਭ ਮਨ ਦਾ ਹਿੱਸਾ ਹਨ ਤਾਂ ਮਨੋਰੋਗਾਂ ਦਾ ਕਾਰਨ ਬਣਨਗੇ।



ਪਰ ਗੱਲ ਸਪਸ਼ਟ ਰੂਪ ਵਿਚ ਜਾਂ ਵਿਗਿਆਨਕ ਤੌਰ ਤੇ ਕਰੀਏ ਤਾਂ ਦੇਵੀ ਦੇਵਤਿਆਂ ਤੋਂ ਪ੍ਰਾਪਤ ਤਸੱਲੀ, ਵਿਸ਼ਵਾਸ, ਤਾਕਤ ਆਦਿ ਸਭ ਤਰਕਹੀਣ ਹਨ, ਫਰਜੀ ਹਨ, ਭੁਲਾਵਾ ਹਨ। ਇਸ ਲਈ ਇਹਨਾਂ ਨਾਲ ਮਨ ਦੀ ਨੀਂਹ ਤਰਕਸ਼ੀਲ ਨਹੀਂ ਬਣ ਸਕਦੀ। ਉਸੇ ਤਰ੍ਹਾਂ ਇਹਨਾਂ ਬਾਬਿਆਂ ਡੇਰਿਆਂ ਦਾ ਇਲਾਜ ਵੀ ਵਕਤੀ ਹੈ।

ਇਸੇ ਲਈ ਵਕਤੀ ਠੀਕ ਹੋਏ ਮਰੀਜ਼ ਇਹਨਾਂ ਡੇਰਿਆਂ ਬਾਬਿਆਂ ਦੀ ਪ੍ਰਸੰਸਾ ਨੂੰ ਵਧਾਉਂਦੇ ਹਨ ਤੇ ਇਹਨਾਂ ਲਈ ਇਸ਼ਤਿਹਾਰਬਾਜੀ ਦਾ ਕੰਮ ਕਰਦੇ ਹਨ। ਦਰਅਸਲ ਸਹੀ ਕਾਰਨਾਂ ਨੂੰ ਅਤੇ ਸਹੀ ਇਲਾਜ ਨੂੰ ਸਮਝਣ ਦੀ ਲੋੜ ਹੈ।

ਇਕ ਉਦਾਹਰਨ ਨਾਲ ਗੱਲ ਨੂੰ ਸਮੇਟਦਾ ਹਾਂ। ਮਨ ਦੀ ਲਗਾਤਾਰ ਤਨਾਉਪੂਰਨ ਸਥਿਤੀ ਰਹਿਣ ਨਾਲ, ਕਈ ਸਰੀਰਕ ਰੋਗ ਵੀ ਜੁੜੇ ਹੋਏ ਹਨ, ਜਿਨ੍ਹਾਂ ਵਿਚੋਂ ਦਮਾ ਇਕ ਅਹਿਮ ਰੋਗ ਹੈ।

ਇਕ ਡਾਕਟਰ ਨੂੰ ਇਕ ਰਾਤ ਸੁੱਤੇ ਹੋਏ ਨੂੰ ਇਸ ਤਰਾਂ ਮਹਿਸੂਸ ਹੋਇਆ ਕਿ ਉਸ ਨੂੰ ਦਮੇ ਦਾ ਦੌਰਾ ਪੈ ਗਿਆ ਹੈ। ਸਾਹ ਔਖਾ ਔਖਾ ਤੇ ਮੁਸਕਿਲ ਨਾਲ ਆ ਰਿਹਾ ਹੈ। ਉਸ ਵੇਲੇ, ਉਹ ਕਮਰੇ ਵਿਚ ਇਕੱਲਾ ਸੀ। ਉਸ ਨੇ ਚਾਹਿਆ ਕਿ ਉਹ ਖਿੜਕੀ ਕੋਲ ਜਾ ਕੇ ਉਥੇ ਖੁਲ੍ਹੀ ਹਵਾ ਵਿਚ ਦੋ ਚਾਰ ਲੰਮੇ ਸਾਹ ਲਵੇ। ਉਹ ਦੀਵਾਰ ਦੇ ਸਹਾਰੇ ਤੁਰਦਾ ਤੁਰਦਾ ਉਥੇ ਪੁੱਜ ਗਿਆ। ਖਿੜਕੀ ਦੀ ਚਿਟਕਨੀ ਖੋਲ੍ਹਣ ਲਈ ਉਸ ਦਾ ਹੱਥ ਨਾ ਪਹੁੰਚਿਆ। ਉਸ ਨੇ ਆਪਣੇ ਜੁੱਤੇ ਦੀ ਅੱਡੀ ਨਾਲ ਖਿੜਕੀ ਦਾ ਸ਼ੀਸ਼ਾ ਤੋੜਿਆ। ਖੁਲ੍ਹੀ ਹਵਾ ਵਿਚ ਸਾਹ ਲਿਆ ਤੇ ਆ ਕੇ ਸੌਂ ਗਿਆ। ਸਵੇਰੇ ਉਸ ਨੇ ਉਠ ਕੇ ਦੇਖਿਆ ਕਿ ਰਾਤੀਂ ਉਸ ਨੇ ਖਿੜਕੀ ਦਾ ਸ਼ੀਸ਼ਾ ਨਹੀਂ ਸੀ ਤੋੜਿਆ, ਸਗੋ ਮੂੰਹ ਦੇਖਣ ਵਾਲਾ ਸ਼ੀਸ਼ਾ ਤੋੜਿਆ ਸੀ।

**ਮਨੁੱਖ ਦੇ ਮਾਨਸਿਕ ਰੋਗਾਂ ਨੂੰ ਸਮਝਣ ਲਈ ਉਸਦੇ ਮਨ ਦੀ ਸਥਿਤੀ ਤੇ ਆਲੇ ਦੁਆਲੇ ਨੂੰ ਗੰਭੀਰਤਾ ਨਾਲ ਸਮਝਣ ਦੀ ਲੋੜ ਹੈ।**

***ਡਾ. ਸ਼ਿਆਮ ਸੁੰਦਰ ਦੀਪਤੀ***
***97 ਗੁਰੂਨਾਨਕ ਐਵੀਨਿਊ***
***ਮਜੀਠਾ ਰੋਡ, ਅੰਮ੍ਰਿਤਸਰ***

**'ਤਰਕਸ਼ੀਲ' ਲਈ ਚੰਦੇ ਅਤੇ ਸਹਾਇਤਾ ਭੇਜਦੇ ਸਮੇਂ ਡਰਾਫਟ ਜਾਂ ਚੈਕ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਨਾਂ ਤੇ ਹੀ ਭੇਜੇ ਜਾਣ।**

## ਗੀਤ

***ਨਿਰਮਲ ਹਰੀਏ ਵਾਲਾ***

ਨੀ ਅੰਮੀਏ ਕਿਉਂ ਕਰਦੀ ਪੂਜਾ,
ਕਾਹਤੋਂ ਸੁਖਦੀ ਸੁੱਖ ਨੀ ਮਾਏ,
ਝੂਠੀ ਮਨ ਨੂੰ ਦਏਂ ਤਸੱਲੀ,
ਖੜ੍ਹਕੇ ਅੱਗੇ ਬੁੱਤ ਨੀ ਮਾਏ।
ਬੁੱਤ ਕਿਸੇ ਦਾ ਕੀ ਕਰਨਗੇ,
ਜਿਹੜੇ ਆਪ ਤਾਂ ਬੋਲ ਨੀ ਸਕਦੇ,
ਸਾਧ ਜੋ ਗੱਲਾਂ ਕਰਨ ਦੂਰ ਦੀਆਂ,
ਸੂਈ ਗੁਆਚੀ ਟੋਲ ਨੀ ਸਕਦੇ।
ਸਾਧਾਂ ਪੱਲੇ ਕੱਖ ਨੀ ਹੈਗਾ
ਇੱਕ ਪੈਸੇ ਦੀ ਭੁੱਖ ਹੀਂ ਮਾਏ।
ਸਾਨੂੰ ਪੀਣ ਨੂੰ ਦੁੱਧ ਨੀ ਦਿੰਦੀ
ਡੇਰੇ ਦੇ ਵਿੱਚ ਰੋਜ਼ ਪੁਚਾਵੇਂ
ਸਾਨੂੰ ਖਾਣ ਨੂੰ ਮਿਲੇ ਨਾ ਰੋਟੀ
ਤੂੰ ਬਾਬੇ ਦੇ ਖੀਰ ਚੜ੍ਹਾਵੇਂ
ਦੱਸ ਫਿਰ ਕੀ ਰਹਿਜੂਗਾ ਪੱਲੇ
ਭੁੱਖੇ ਮਰਗੇ ਪੁੱਤ ਜੇ ਮਾਏ
ਆਪਣੇ ਹੱਥਾਂ ਨਾਲ ਪਕਾਕੇ
ਖਾ ਕਿਸਮਤ ਦੀ ਰੋਟੀ
ਜਿਹੜੇ ਹੱਥੀਂ ਕੰਮ ਨੇ ਕਰਦੇ
ਰਹੇ ਨਾ ਕਿਸਮਤ ਖੋਟੀ
ਹਰ ਗੱਲ ਦਾ ਕੋਈ ਕਾਰਨ ਹੈਗਾ
ਸੋਚ, ਕੀ ਤੇਰੇ ਦੁੱਖ ਨੀ ਮਾਏ।
ਤੜਕੇ ਉਠ ਕੇ ਨੰਗੇ ਪੈਰੀਂ
ਰੋਜ਼ ਸੰਭਰਦੀ ਡੇਰਾ
ਜੜ੍ਹ ਬਿਮਾਂਰੀ ਦੀ ਇਹ ਵੱਡੀ
ਕੂੜਾ ਘਰੇ ਜੇ ਤੇਰਾ
ਬੀਮਾਰ, ਸਾਧਾਂ ਨੇ ਠੀਕ ਨੀ ਕਰਨਾ
ਰੁਲਦਾ ਜਾਊਗਾ ਮੁੱਕ ਨੀ ਮਾਏ।
ਜੇ ਨਾ ਅੰਮੀਏ ਮੰਨਣੀ ਮੇਰੀ
ਭੁੱਲੀ ਨਾ ਗੱਲ ਆਖੀ
ਅੱਜ ਮੈਂ ਤੇਰੇ ਮੂਹਰੇ ਬੋਲਣ ਦੀ
ਕੀਤੀ ਹੈ ਗੁਸਤਾਖੀ
ਹੁਣ ਨਿੰਮੇ ਦੀ ਗੱਲ ਨੀ ਮੰਨਦੇ
ਚੁਗੋਂਗੇ ਪਿੱਛੋਂ ਕੱਖ ਨੀ ਮਾਏ।
ਨੀ ਅੰਮੀਏਂ ਕਿਉਂ ਕਰਦੀ ਪੂਜਾ.........।

# ਲੋਕਾਂ ਨੂੰ ਤਰਕ ਤੇ ਵਿਗਿਆਨ ਸਿਖਾਇਆ ਜਾ ਸਕਦਾ ਹੈ

**- ਡਾ. ਧਰਮਵੀਰ ਗਾਂਧੀ**

ਡਾ. ਧਰਮਵੀਰ ਗਾਂਧੀ ਗੌਰਮਿੰਟ ਰਾਜਿੰਦਰਾ ਮੈਡੀਕਲ ਕਾਲਜ, ਪਟਿਆਲਾ ਵਿਖੇ ਸੇਵਾ ਕਰ ਰਹੇ ਹਨ। ਡਾ. ਗਾਂਧੀ ਬਹੁਤ ਸਾਰੀਆਂ ਲੋਕ-ਪੱਖੀ ਅਤੇ ਜਮਹੂਰੀ ਜਥੇਬੰਦੀਆਂ/ਲਹਿਰਾਂ ਨਾਲ ਬਹੁਤ ਲੰਬੇ ਸਮੇਂ ਤੋਂ ਜੁੜੇ ਹੋਏ ਹਨ। ਸਮਾਜਿਕ ਜ਼ਿੰਮੇਵਾਰੀਆਂ ਨਿਭਾਉਣ ਦੇ ਨਾਲ ਨਾਲ ਉਹ ਆਪਣੇ ਪੇਸ਼ੇ ਪ੍ਰਤੀ ਵੀ ਪੂਰੀ ਤਰ੍ਹਾਂ ਸਮਰਪਿਤ ਹਨ। ਉਹਨਾਂ ਨਾਲ ਹੋਈ ਗੱਲਬਾਤ 'ਤਰਕਸ਼ੀਲ' ਦੇ ਪਾਠਕਾਂ ਲਈ ਪ੍ਰੇਰਨਾਸ੍ਰੋਤ ਬਣੇਗੀ।

*? ਸਭ ਤੋਂ ਪਹਿਲਾਂ ਡਾਕਟਰ ਸਾਹਿਬ ਤੁਸੀਂ ਸਾਨੂੰ ਇਹ ਦੱਸੋ ਕਿ ਉਹ ਕਿਹੜਾ ਸਮਾਂ ਸੀ ਜਦੋਂ ਤੁਹਾਨੂੰ ਪਹਿਲੀ ਵਾਰ ਲੱਗਿਆ ਕਿ ਇਸ ਸੰਸਾਰ ਨੂੰ ਚਲਾਉਣ ਵਾਲੀ ਕੋਈ ਦੈਵੀ ਸ਼ਕਤੀ ਨਹੀਂ ਹੈ, ਇਹ ਆਪਣੇ ਆਪ ਹੀ ਕੁਦਰਤੀ ਨਿਯਮਾਂ ਅਧੀਨ ਚੱਲ ਰਹੀ ਹੈ। ਭਾਵ ਤੁਸੀਂ ਨਾਸਤਿਕ ਕਦੋਂ ਬਣੇ ?*

\- ਰਾਜਿੰਦਰ ਜੀ, ਸੰਨ 1971 ਵਿੱਚ ਸ਼ਹੀਦ ਭਗਤ ਸਿੰਘ ਹੁਰਾਂ ਦਾ ਲੇਖ 'ਮੈਂ ਨਾਸਤਿਕ ਕਿਉਂ ਹਾਂ' ਪੜ੍ਹ ਕੇ ਮੇਰੇ ਮਨ ਵਿੱਚ ਰੱਬ ਦੀ ਹੋਂਦ ਬਾਰੇ ਗੰਭੀਰ ਸ਼ੰਕੇ ਤਾਂ ਖੜ੍ਹੇ ਹੋ ਗਏ ਸਨ, ਪਰ ਸੰਸਕਾਰਾਂ ਦੀ ਜਕੜ ਇੰਨੀ ਪੱਕੀ ਸੀ ਕਿ ਰੱਬ ਦੀ ਹੋਂਦ ਨੂੰ ਮੁਕੰਮਲ ਰੱਦ ਕਰਨ ਦਾ ਹੀਆ, ਮੈਂ ਮਾਰਕਸਵਾਦੀ ਦਰਸ਼ਨ, ਖਾਸ ਕਰਕੇ ਦਵੰਦਾਤਮਕ ਤੇ ਇਤਿਹਾਸਕ ਪਦਾਰਥਵਾਦ (dilectical and historical materialism) ਦੇ ਅਧਿਅਨ ਤੋਂ ਬਾਅਦ ਹੀ ਕਰ ਸਕਿਆ। ਇਸ ਫਲਸਫ਼ੇ ਨੇ ਮੈਨੂੰ ਸਹੀ ਮਾਅਨਿਆਂ ਵਿੱਚ ਵਿਗਿਆਨਕ ਸੋਚਣੀ ਦਾ ਮਾਲਕ ਬਣਾਇਆ।

*? ਤੁਹਾਡਾ ਪਰਿਵਾਰਕ ਪਿਛੋਕੜ ਕਿਹੋ ਜਿਹਾ ਸੀ ? ਜਦੋਂ ਤੁਸੀਂ ਆਪਣੇ ਨਾਸਤਿਕ ਵਿਚਾਰਾਂ ਨੂੰ ਸ਼ਰੇਆਮ ਪੇਸ਼ ਕੀਤਾ ਤਾਂ ਮਾਂ-ਪਿਓ, ਭੈਣ-ਭਰਾਵਾਂ, ਰਿਸ਼ਤੇਦਾਰਾਂ ਦਾ ਇਸ ਬਾਰੇ ਕੀ ਪ੍ਰਤੀਕਰਮ ਸੀ ?*

\- ਮੇਰੇ ਪਿਤਾ ਜੀ ਸਕੂਲ ਅਧਿਆਪਕ ਸਨ। ਇੱਕ ਪ੍ਰਤੀਬੱਧ, ਆਦਰਸ਼ਵਾਦੀ ਵਿਅਕਤੀ। ਜਾਤ-ਪਾਤ, ਧਾਰਮਿਕ ਕੱਟੜਤਾ ਤੇ ਵਹਿਮਾਂ-ਭਰਮਾਂ, ਕਰਮ-ਕਾਂਡਾਂ ਦੇ ਕੱਟੜ ਵਿਰੋਧੀ। ਪੂਜਾ ਪਾਠ, ਧੂਫ਼-ਬੱਤੀ ਸਾਡੇ ਘਰ ਕਦੇ ਹੋਈ ਨਹੀਂ। ਬਾਗੀ ਕਵੀ ਦਰਸ਼ਨ ਸਿੰਘ ਅਵਾਰਾ ਦੀ ਸਾਰੀ ਕਿਤਾਬ ਉਨ੍ਹਾਂ ਨੂੰ ਜ਼ਬਾਨੀ ਯਾਦ ਸੀ। ਸੂਫ਼ੀ ਕਵੀ ਬੁਲ੍ਹੇਸ਼ਾਹ, ਕਬੀਰ ਤੇ ਬਾਬਾ ਨਾਨਕ ਦੇ ਆਸ਼ਕ ਸਨ। ਇਹੋ ਕਾਰਨ ਸੀ ਕਿ ਉਹਨਾਂ ਨੇ ਮੇਰਾ ਨਾਂ ਧਰਮਵੀਰ ਬੁੱਲ੍ਹਾ ਤੇ ਛੋਟੇ ਭਰਾਵਾਂ ਦੇ ਨਾਂ ਯਸ਼ਵੀਰ ਕਬੀਰ ਤੇ ਹਰਵੀਰ ਨਾਨਕ ਰੱਖੇ ਸਨ। ਉਹ ਅਦਿੱਖ-ਸ਼ਕਤੀ 'ਰੱਬ' ਨੂੰ ਮੰਨਦੇ ਸਨ। ਸਰੀਰਕ-ਮਾਨਸਿਕ ਸੰਕਟਾਂ ਵੇਲੇ ਰੱਬ ਦਾ ਸਹਾਰਾ ਲੈਂਦੇ ਸਨ। ਮੇਰੇ ਨਾਸਤਿਕ ਬਣਨ ਤੇ ਘਰ ਵਿੱਚ ਕੋਈ ਬਾਵੇਲਾ ਖੜ੍ਹਾ ਨਹੀਂ ਸੀ ਹੋਇਆ। ਹਾਂ, ਮੇਰੇ ਕਾਮਰੇਡ ਬਣਨ 'ਤੇ, ਸਭ ਦੇ ਮਨ ਵਿੱਚ ਇੱਕ ਭੈਅ/ਤੌਖਲਾ ਜ਼ਰੂਰ ਸੀ।

*? ਕੀ ਤੁਸੀਂ ਪਹਿਲਾਂ ਮਾਰਕਸਵਾਦ ਦੇ ਪ੍ਰਭਾਵ ਅਧੀਨ ਆਏ ਜਾਂ ਪਹਿਲਾਂ ਨਾਸਤਿਕ ਬਣੇ ? ਜਾਂ ਵਿਗਿਆਨ ਨੇ ਤੁਹਾਨੂੰ ਨਾਸਤਿਕ ਬਣਾਇਆ.............ਕੀ ਇਹ ਗੱਲਾਂ ਇਕੱਠੀਆਂ ਹੀ ਵਾਪਰੀਆਂ ?*

\- ਅਸਲ ਵਿੱਚ ਇਹ ਤਿੰਨੋਂ ਗੱਲਾਂ ਕਰੀਬ ਨਾਲ ਨਾਲ ਹੀ ਵਾਪਰੀਆਂ ਤੇ ਇੱਕ ਦੂਜੀ ਦੀਆਂ ਪੂਰਕ ਹੋ ਨਿੱਬੜੀਆਂ। ਡਾਕਟਰੀ ਵਿਗਿਆਨ ਨੇ, ਮਾਰਕਸਵਾਦ ਤੇ ਨਾਸਤਿਕਤਾ ਵਿੱਚ ਮੇਰੀ ਨਿਹਚਾ ਨੂੰ, ਯਕੀਨਨ ਹੋਰ ਪੱਕੇ ਪੈਰੀਂ ਕੀਤਾ।

*? ਤੁਸੀਂ ਡਾਕਟਰੀ ਨੂੰ ਆਪਣੇ ਪੇਸ਼ੇ ਵਜੋਂ ਚੁਣਿਆ ਹੈ, ਇਸ ਪੇਸ਼ੇ ਵਿੱਚ ਮਰੀਜ਼ ਦੀ ਹੱਥਾਂ ਵਿੱਚ ਮੌਤ ਹੋ ਜਾਣੀ ਆਮ ਗੱਲ ਹੈ। ਅਜਿਹੇ ਸਮੇਂ ਤੁਹਾਡਾ ਸੰਵੇਦਨਸ਼ੀਲ ਮਨ ਕੀ ਸੋਚਦਾ ਹੈ ?*

*(ੳ) ਕੀ ਮੌਤ ਜਾਂ ਜ਼ਿੰਦਗੀ ਪ੍ਰਮਾਤਮਾ ਦੇ ਹੱਥ ਹੈ ?*

*(ਅ) ਕੀ ਮਰੀਜ਼ ਨੇ ਜਿੰਨੀ ਜ਼ਿੰਦਗੀ ਭੋਗਣੀ ਸੀ, ਭੋਗ ਲਈ, ਇਹ ਸਭ ਉਮਰ ਦੀ ਰੇਖਾ ਦਾ ਚੱਕਰ ਹੈ ?*

*(ੲ) ਜਾਂ ਤੁਹਾਨੂੰ ਇੰਜ ਲਗਦਾ ਹੈ ਕਿ ਉਮਰੋਂ ਪਹਿਲਾਂ ਹੋਣ ਵਾਲੀਆਂ ਗੈਰ ਕੁਦਰਤੀ ਮੌਤਾਂ ਰੋਕੀਆਂ ਜਾ ਸਕਦੀਆਂ ਹਨ?*

\- ਮੌਤ ਜਾਂ ਜ਼ਿੰਦਗੀ ਦੇ ਪ੍ਰਮਾਤਮਾ ਦੇ ਹੱਥ ਹੋਣ ਵਾਲੀ ਕੋਈ ਗੱਲ ਨਹੀਂ ਹੈ। ਹਰ ਵਰਤਾਰੇ ਵਾਂਗ ਮੌਤ ਦੇ ਵੀ, ਵਿਗਿਆਨਕ ਕਾਰਣ ਹੁੰਦੇ ਹਨ। ਸਿਹਤ ਤੇ ਬੀਮਾਰੀ ਅਤੇ ਜ਼ਿੰਦਗੀ ਤੇ ਮੌਤ, ਸਰੀਰ ਅੰਦਰ ਵਾਪਰਨ ਵਾਲੀਆਂ ਹਾਂ ਪੱਖੀ ਤੇ ਨਾਂਹ ਪੱਖੀ ਕਿਰਿਆਵਾਂ ਅਤੇ ਸਰੀਰ ਤੇ ਪੈ ਰਹੇ ਬਾਹਰੀ (ਆਲੇ ਦੁਆਲੇ) ਦੇ ਪ੍ਰਭਾਵਾਂ ਦੇ ਸੰਤੁਲਨ ਦੇ ਬਣੇ ਰਹਿਣ ਜਾਂ ਵਿਗੜਨ ਦਾ ਹੀ ਦੂਜਾ ਨਾਂ ਹੈ। ਜੇ ਇਹ ਸੰਤੁਲਨ ਨਾ-ਦਰੁਸਤ ਹੋਣ (Beyond repair) ਦੀ ਹੱਦ ਤੱਕ ਵਿਗੜ ਜਾਵੇ ਤਾਂ ਮੌਤ ਹੋ ਜਾਂਦੀ ਹੈ ਤੇ ਦੂਜੇ ਪਾਸੇ ਜੇਕਰ ਇਹ ਸੰਤੁਲਨ, ਦਰੁਸਤ ਹੋਣ ਦੀ ਹੱਦ ਦੇ ਅੰਦਰ ਹੋਵੇ ਤਾਂ ਵਿਗਿਆਨਕ ਇਲਾਜ/ਦਖਲਅੰਦਾਜ਼ੀ ਨਾਲ ਜਾਂ ਕਈ ਵਾਰ ਆਪਣੇ ਆਪ, ਮਨੁੱਖ ਇੱਕ ਅਰਸਾ ਕਿਸੇ ਬੀਮਾਰੀ ਦਾ ਸੰਤਾਪ ਭੋਗਣ ਤੋਂ ਬਾਅਦ ਮੁੜ ਤੰਦਰੁਸਤ ਹੋ ਜਾਂਦਾ ਹੈ। ਇਹ 'ਜਿੰਨੀ ਲਿਖੀ ਸੀ ਉਨੀ ਭੋਗ ਲਈ' ਜਾਂ ਉਮਰ ਰੇਖਾ ਦਾ ਕਤਈ ਚੱਕਰ ਨਹੀਂ ਹੈ। ਇਹ ਬੱਸ ਲੋਕਾਂ ਦੀ ਅਗਿਆਨਤਾ ਹੈ ਕਿ ਉਹ ਜ਼ਿੰਦਗੀ ਜਾਂ ਮੌਤ ਨੂੰ 'ਉਪਰ ਵਾਲੇ' ਦੇ ਹੱਥ ਜਾਂ ਬੀਮਾਰੀ ਨੂੰ ਰੱਬੀ ਕਰੋਪੀ ਸਮਝ ਰਹੇ ਹਨ। ਦੂਰ ਦੀ ਗੱਲ ਛੱਡੋ ਅਜੇ 6-7 ਦਹਾਕੇ ਪਹਿਲਾਂ ਹੀ ਚੇਚਕ, ਹੈਜ਼ਾ, ਟੀ. ਬੀ. ਆਦਿ ਬੀਮਾਰੀਆਂ ਨੂੰ ਆਮ ਲੋਕ ਰੱਬੀ ਕਰੋਪੀ ਸਮਝ ਕੇ ਇਨ੍ਹਾਂ ਅੱਗੇ ਮੱਥੇ ਟੇਕਦੇ ਤੇ ਚੁੰਨੀਆਂ ਚੜ੍ਹਾਉਂਦੇ ਮੌਤ ਦੇ ਬੂਹੇ ਜਾ ਚੜ੍ਹਦੇ ਸਨ। ਅੱਜ ਵੀ ਅਸੀਂ 'ਮਾਤਾ' ਭਾਵ ਚੇਚਕ ਦੇ ਸ਼ਿਕਾਰ, ਦਾਗਲ ਮੂੰਹਾਂ ਵਾਲੇ ਅਨੇਕਾਂ ਨੇਤਰਹੀਣ ਵਿਅਕਤੀ ਦੇਖ ਸਕਦੇ ਹਾਂ। ਪਰ ਸਦਕੇ ਜਾਈਏ ਵਿਗਿਆਨ ਦੇ, ਸਲਾਮ ਹੈ ਉਨ੍ਹਾਂ ਵਿਗਿਆਨੀਆਂ ਨੂੰ ਜਿਨ੍ਹਾਂ ਨੇ ਚੇਚਕ (small pox) ਦੇ ਰੋਗਾਣੂ ਲੱਭ ਕੇ ਇਸਦਾ ਪ੍ਰਤੀਰੋਧਕ ਟੀਕਾ (ਲੋਦਾ) ਤਿਆਰ ਕੀਤਾ ਤੇ ਦੁਨੀਆਂ ਨੂੰ ਇਸ ਕੁਲਹਿਣੀ 'ਮਾਤਾ' ਤੋਂ ਮੁਕਤੀ ਦੁਆਈ। ਇਹ ਕੋਈ ਛੋਟੀ ਗੱਲ ਨਹੀਂ ਕਿ ਅੱਜ ਹਿੰਦੁਸਤਾਨ ਦੀ ਸਰਕਾਰ ਵੀ, ਜੋ ਜਨਤਕ ਸਿਹਤ ਦੇ ਅਨੇਕਾਂ ਪੈਮਾਨਿਆਂ ਤੇ ਐਲਾਨੀਆ ਅਸਫ਼ਲ ਸਰਕਾਰ ਹੈ, ਚੇਚਕ ਬਾਰੇ ਇਹ ਐਲਾਨ ਕਰਨ ਦੇ ਯੋਗ ਹੈ ਕਿ ਚੇਚਕ ਦਾ ਇੱਕ ਵੀ ਕੇਸ ਲੱਭਣ ਵਾਲੇ ਵਿਅਕਤੀ ਨੂੰ ਹਜ਼ਾਰ ਰੁਪਿਆ ਇਨਾਮ ਦਿੱਤਾ ਜਾਵੇਗਾ ਤੇ ਪਿਛਲੇ 19 ਸਾਲ ਵਿੱਚ, ਕੋਈ ਵੀ ਕੇਸ ਨਹੀਂ ਵਾਪਰਿਆ। ਉਨ੍ਹੀਂਵੀਂ ਸਦੀ ਤੇ ਵੀਹਵੀਂ ਸਦੀ ਵਾਲੀਆਂ ਹੈਜ਼ੇ, ਪਲੇਗ ਵਰਗੀਆਂ ਮਹਾਂਮਾਰੀਆਂ ਜਿਨ੍ਹਾਂ ਵਿੱਚ ਲੱਖਾਂ ਲੋਕ ਮਰਦੇ ਸਨ, ਦੁਨੀਆਂ ਦੇ ਵੱਡੇ ਹਿੱਸੇ 'ਚੋਂ ਖਤਮ ਹੋ ਚੁੱਕੀਆਂ ਹਨ। ਜਿਥੇ ਵਾਪਰ ਰਹੀਆਂ ਹਨ, ਉਥੇ ਵਿਗਿਆਨਕ ਸਮਰਥਾ ਦੀ ਘਾਟ ਕਾਰਨ ਨਹੀਂ, ਬਲਕਿ ਸਰਕਾਰ ਦੀ ਨਾਅਹਿਲੀਅਤ ਕਰਕੇ ਹਨ। **ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਕਰੋੜਾਂ ਮਨੁੱਖੀ ਜਾਨਾਂ ਦਾ ਖੌਅ ਬਣੀਆਂ ਰਹੀਆਂ ਇਹਨਾਂ ਬਿਮਾਰੀਆਂ ਦਾ ਮਲੀਆਮੇਟ ਕਰਨ ਦਾ ਸ਼ੁਭ ਕਾਰਨਾਮਾ, ਰੱਬੀ ਰਜ਼ਾ 'ਚ ਰਹਿਣ ਵਾਲਿਆਂ ਕਾਰਨ ਨਹੀਂ, ਬਲਕਿ ਇਸ ਤੋਂ ਮੁਨਕਰ ਹੋਣ ਵਾਲਿਆਂ ਕਾਰਨ ਹੀ ਸੰਭਵ ਹੋ ਸਕਿਆ ਹੈ।** ਆਮ ਲੋਕਾਈ ਦੀ ਇਹ ਤਰਾਸਦੀ ਹੈ ਕਿ ਜੋ ਗੱਲ, ਜੋ ਵਰਤਾਰਾ ਇਸਨੂੰ ਕਿਸੇ ਮੌਕਾ ਵਿਸ਼ੇਸ਼ ਤੇ ਵੱਸੋਂ ਬਾਹਰਾ ਲੱਗਦਾ ਹੈ ਜਾਂ ਜੋ ਸਮੱਸਿਆ ਇਸ ਕੋਲੋਂ ਹੱਲ ਨਹੀਂ ਹੁੰਦੀ ਉਸਦੇ ਕਾਰਨ ਇਹ ਉਸ ਵਰਤਾਰੇ ਦੇ ਅੰਦਰ ਲੱਭਣ ਲਈ ਖੌਹਜਲਣ ਨਾਲੋਂ ਕਿਸੇ ਬਾਹਰੀ ਅਦਿੱਖ ਸ਼ਕਤੀ ਦੇ ਖਾਤੇ ਪਾਉਣ ਦਾ ਅਸਾਨ ਰਸਤਾ ਅਖਤਿਆਰ ਕਰਦੀ ਹੈ। ਪਰ ਵਿਗਿਆਨੀ, ਖੋਜੀ ਤੇ ਤਰਕਸ਼ੀਲ ਵਿਅਕਤੀ ਅਜੇਹਾ ਨਹੀਂ ਕਰਦੇ। ਇਹੋ ਕਾਰਨ ਹੈ ਮਨੁੱਖੀ ਵਿਕਾਸ ਦਾ ਇਤਿਹਾਸ, ਇਸ ਧਰਤੀ ਤੇ ਜ਼ਿੰਦਗੀ ਨੂੰ ਸਹਿਜ ਸੁਖਾਲਾ ਬਣਾਉਣ ਦਾ ਇਤਿਹਾਸ, ਕਿੰਤੂ ਕਰਨ ਵਾਲਿਆਂ ਦਾ ਇਤਹਾਸ ਹੈ, ਵਿਗਿਆਨ ਦਾ ਇਤਿਹਾਸ ਹੈ। ਜਿੱਤ ਗਿਆਨ ਤੇ ਵਿਗਿਆਨ ਦੀ ਹੋਣੀ ਹੈ, ਤਰਕਸ਼ੀਲਤਾ ਦੀ ਹੋਣੀ ਹੈ। ਇਹੋ ਕਾਰਨ ਹੈ ਕਿ ਅੰਨ੍ਹੇ ਕਰਨ, ਬਦਸ਼ਕਲ ਕਰਨ ਤੇ ਜਾਨੋਂ ਮਾਰਨ ਵਾਲੀ ਬੀਮਾਰੀ ਨੂੰ ਸਾਰੀ ਦੁਨੀਆਂ ਨੇ ਮਹਿਜ਼ 70-80 ਸਾਲ ਦੇ ਅਰਸੇ ਵਿੱਚ 'ਮਾਤਾ' ਕਹਿਣਾ ਛੱਡ ਕੇ ਚੇਚਕ - ਇੱਕ ਸੰਕਰਾਮਕ ਰੋਗ ਕਹਿਣਾ ਸ਼ੁਰੂ ਕਰ ਦਿੱਤਾ ਹੈ। ਤਰਕ, ਸੱਚਾਈ, ਵਿਗਿਆਨ ਦਾ ਇਸ ਤੋਂ ਵੱਡਾ ਸਬੂਤ ਤੇ ਇਸ ਤੋਂ ਵੱਡੀ ਜਿੱਤ ਹੋਰ ਕੀ ਹੋ ਸਕਦੀ ਹੈ। ਮੈਂ ਇੱਕ ਗੱਲ ਹੋਰ ਤੁਹਾਡੇ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ ਕਿ ਅਜੇ ਵੀ ਬਹੁਤ ਸਾਰੀਆਂ ਅਜੇਹੀਆਂ, ਬਿਮਾਰੀਆਂ, ਵਰਤਾਰੇ, ਤੇ ਅਲਾਮਤਾਂ ਹਨ ਜਿਨ੍ਹਾਂ ਦੀ ਵਿਆਖਿਆ/ਹੱਲ ਜਾਂ ਇਲਾਜ, ਅੱਜ ਸੰਭਵ ਨਹੀਂ ਹੈ। ਹਾਸਲ ਮਨੁੱਖੀ ਗਿਆਨ, ਵਿਗਿਆਨ ਦੀਆਂ ਸੀਮਾਵਾਂ ਹੋ ਸਕਦੀਆਂ ਹਨ। ਸਮੇਂ ਦੇ ਨਾਲ ਗਿਆਨ ਦੇ ਹੋਰ ਵਾਧੇ ਤੇ ਤਿੱਖੀ ਖੋਜ-ਪੜਤਾਲ ਰਾਹੀਂ ਇਨ੍ਹਾਂ ਗੁੰਝਲਾਂ ਦੇ ਹੱਲ ਹੋਣ ਦੀਆਂ ਸੰਭਾਵਨਾਵਾਂ ਹਨ ਪਰ ਇੱਕ ਗੱਲ ਪੱਲੇ ਬੰਨ੍ਹਣ ਵਾਲੀ ਹੈ ਕਿ ਇਹ ਹੱਲ/ਇਲਾਜ ਕਿਸੇ ਗੈਬੀ ਚਾਲਕ ਸ਼ਕਤੀ ਤੇ ਯਕੀਨ ਕਰਕੇ ਨਹੀਂ, ਬਲਕਿ ਪੜਤਾਲੀਆ-ਪੜਚੋਲੀਆ ਢੰਗ ਰਾਹੀਂ, ਉਸ ਵਰਤਾਰੇ ਦੇ ਅੰਦਰ ਵਜੂਦ ਸਮੋਏ ਕਾਰਨ ਤੇ ਉਹਨਾਂ ਦਾ ਇਲਾਜ ਲੱਭ ਕੇ ਹੀ ਸੰਭਵ ਹੋ ਸਕੇਗਾ।

*? ਅੱਜ ਮਨੁੱਖ ਨੂੰ ਬਹੁਤ ਸਾਰੀਆਂ ਅਜਿਹੀਆਂ ਬਿਮਾਰੀਆਂ ਚਿੰਬੜ ਜਾਂਦੀਆਂ ਹਨ ਜਿਵੇਂ ਕੈਂਸਰ ਆਦਿ ਜਿਸ ਵਿੱਚ ਅਜੋਕਾ ਵਿਗਿਆਨ ਹੱਥ ਖੜ੍ਹੇ ਕਰ ਜਾਂਦਾ ਹੈ। ਉਸ ਸਮੇਂ ਬੇਬਸੀ ਸਮੇਂ ਤੁਸੀਂ ਕੀ ਰੱਬ ਦੀ ਹੋਂਦ ਮੰਨਣ ਲੱਗ ਪੈਂਦੇ ਹੋ ਜਾਂ ਹੋਰ ਸਿਰੜ ਨਾਲ ਵਿਗਿਆਨਕ ਖੋਜ ਦੀ ਲੋੜ ਮਹਿਸੂਸਦੇ ਹੋ ?*

\- ਇਹ ਦਰੁਸਤ ਹੈ ਕਿ ਕੈਂਸਰ, ਏਡਜ਼ ਵਰਗੀਆਂ ਅਜੇ ਵੀ ਕਈ ਲਾਇਲਾਜ ਬੀਮਾਰੀਆਂ ਹਨ। ਜਦੋਂ ਵੀ ਇਹਨਾਂ ਬੀਮਾਰੀਆਂ ਨਾਲ ਅੰਤਮ ਘੜੀਆਂ ਗਿਣ ਰਹੇ ਕਿਸੇ ਬੇਵਸ ਮਰੀਜ਼ ਨਾਲ ਵਾਹ ਪੈਂਦਾ ਹੈ ਤਾਂ ਮੈਨੂੰ ਰੱਬ ਦੀ ਹੋਂਦ ਬਾਰੇ ਸੋਚਣ ਦਾ ਖਿਆਲ ਵੀ ਨਹੀਂ ਆਉਂਦਾ। ਕੈਂਸਰ ਦੇ ਮਾਮਲੇ ਵਿੱਚ ਮੈਨੂੰ ਲਗਦਾ ਹੈ ਕਿ ਜੇ ਇਸ ਮਰੀਜ਼ ਦੀ ਬਿਮਾਰੀ ਪਹਿਲੀ-ਦੂਜੀ ਸਟੇਜ ਵਿੱਚ, ਜਨਤਕ ਪੁਣਛਾਣ (Mass screening) ਰਾਹੀਂ ਲੱਭ ਲਈ ਜਾਂਦੀ ਤਾਂ ਕਿੰਨਾ ਚੰਗਾ ਹੁੰਦਾ। ਮੈਂ ਤੁਹਾਡੇ ਨਾਲ ਇਹ ਗੱਲ ਸਾਂਝੀ ਕਰਨੀ ਚਾਹੁੰਦਾ ਹਾਂ ਕਿ ਅੱਜ ਦੇ ਯੁੱਗ ਵਿੱਚ ਇਹ ਕਾਫ਼ੀ ਹੱਦ ਤੱਕ ਸੰਭਵ ਹੈ। ਜਿਥੋਂ ਤੱਕ ਏਡਜ਼ ਦਾ ਤੁਅਲਕ ਹੈ ਤਾਂ ਮੈਨੂੰ ਮੌਜੂਦਾ ਪ੍ਰਬੰਧ ਨਾਲ ਨਫ਼ਰਤ ਜਾਗਦੀ ਹੈ ਜਿਥੇ ਸ਼ਹਿਰ ਸ਼ਹਿਰ ਰੈਡ-ਲਾਈਟ ਏਰੀਏ (ਕੋਠੇ) ਹਨ, ਕਰੋੜਾਂ ਗਰੀਬ ਬੇਬਸ ਔਰਤਾਂ ਆਪਣਾ ਜਿਸਮ ਵੇਚਣ ਲਈ ਮਜਬੂਰ ਹਨ ਤੇ ਕਰੋੜਾਂ ਲੋਕੀ ਆਪਣੀ ਜੰਮਣ ਭੋਇੰ ਛੱਡ ਕੇ ਦੂਰ ਦੁਰਾਡੇ ਇਲਾਕਿਆਂ ਵਿੱਚ

ਕੰਮ ਕਰਦੇ ਹੋਣ ਕਰਕੇ ਸਾਲਾਂ ਬੱਧੀ ਗੈਰ ਕੁਦਰਤੀ (ਬੀਵੀ ਤੋਂ ਬਗੈਰ) ਜਿੰਦਗੀ ਜਿਉਣ ਲਈ ਸਰਾਪੇ ਹੋਏ ਹਨ।

*? ਬਹੁਤ ਸਾਰੇ ਡਾਕਟਰ ਆਪਣੇ ਪਿਛੇ I treat He cure ਦਾ ਬੋਰਡ ਲਟਕਾਈ ਰੱਖਦੇ ਹਨ। ਤੁਸੀਂ ਇਸ ਬਾਰੇ ਕਿਵੇਂ ਸੋਚਦੇ ਹੋ ? ਜਾਂ ਕਈ ਡਾਕਟਰ ਆਖਰੀ ਘੜੀਆਂ ਵਿੱਚ ਆਖਦੇ ਹਨ ਕਿ ਹੁਣ 'ਦਵਾ ਨਹੀਂ ਦੁਆ' ਹੀ ਕੁਝ ਕਰ ਸਕਦੀ ਹੈ, ਡਾਕਟਰਾਂ ਦੀਆਂ ਅਜਿਹੀਆਂ ਧਾਰਨਾਵਾਂ ਬਾਰੇ ਤੁਸੀਂ ਕੀ ਸੋਚਦੇ ਹੋ ?*

- ਪੜ੍ਹਾਈ, ਸਮੇਤ ਡਾਕਟਰੀ ਦੀ ਪੜ੍ਹਾਈ ਦਾ ਵਿਗਿਆਨ ਨਜ਼ਰੀਏ ਨਾਲ ਕੋਈ ਕੁਦਰਤੀ ਮੇਲ ਨਹੀਂ ਹੈ। ਦਰਜਨਾਂ ਨਹੀਂ ਸੈਂਕੜੇ ਡਾਕਟਰਾਂ ਨੂੰ ਮੈਂ ਵਿਗਿਆਨਕ ਨਜ਼ਰੀਏ ਤੋਂ ਅਨਪੜ੍ਹ ਕਹਿ ਸਕਦਾ ਹਾਂ। ਇਹ 'ਡਾਕਟਰ/ਵਿਗਿਆਨੀ', ਗਣੇਸ਼ ਦੀ ਮੂਰਤੀ ਨੂੰ ਦੁੱਧ ਪਿਆਉਂਦੇ ਦੇਖੇ ਜਾ ਸਕਦੇ ਹਨ, ਛੁੱਟੀਆਂ ਵਿੱਚ ਵਿਗਿਆਨ ਦੀਆਂ ਨਵੀਆਂ ਲੱਭਤਾਂ ਜਾਨਣ ਲਈ ਲਾਇਬਰੇਰੀ ਜਾ ਕੇ Research Journal ਦੇਖਣ ਜਾਂ ਕਿੱਤਾ ਮੁਖੀ ਕਾਨਫਰੰਸਾਂ ਤੇ ਜਾਣ ਦੀ ਬਜਾਏ, ਅਕਸਰ ਹੀ ਧਾਰਮਿਕ ਸਥਾਨਾਂ ਦੀ ਯਾਤਰਾ ਤੇ ਚੜ੍ਹੇ ਦੇਖੇ ਜਾ ਸਕਦੇ ਹਨ। ਇਹ ਰਜਨੀਸ਼ ਦੇ ਭਗਤ ਵੀ ਹਨ ਅਤੇ ਸਾਈਂ ਬਾਬਾ ਦੇ ਚੇਲੇ ਵੀ ਹਨ। ਡੇਰਿਆਂ 'ਤੇ ਮੱਥੇ ਵੀ ਟੇਕਦੇ ਹਨ ਤੇ ਪਰਿਵਾਰਕ ਸੰਕਟਾਂ ਨੂੰ ਟਾਲਣ ਲਈ ਪੂਜਾ ਪਾਠ ਵੀ ਕਰਾਉਂਦੇ ਹਨ। ਅਜੇਹੇ ਡਾਕਟਰਾਂ ਦੀ ਬਹੁਗਿਣਤੀ ਈਮਾਨਦਾਰੀ ਨਾਲ ਬੌਣੀ ਹੈ, ਗੈਰ ਵਿਗਿਆਨੀ ਹੈ। ਹਾਂ ਕੁਝ ਇੱਕ ਲਈ ਇਹ ਸਾਰਾ ਕੁਝ ਕਰਨਾ 'ਬਿਜ਼ਨੈਸ' ਵਿੱਚ ਵਾਧਾ ਕਰਨ ਵਿੱਚ ਵੀ ਸਹਾਈ ਹੁੰਦਾ ਹੈ। ਇੱਕ ਮੈਂ ਦੇਖਿਆ ਕਿ ਕਿਸੇ ਬੀਮਾਰੀਂ ਦੇ ਅਸਾਧ (incurable) ਹੋਣ ਦੀ ਹਾਲਤ ਵਿੱਚ 'ਦਵਾ ਨਹੀਂ ਦੁਆ' ਵਾਲੀ ਨੀਤੀ ਲੋਕਾਂ ਦੀ ਪਛੜੀ ਚੇਤਨਾ ਦੀ ਵੀ ਤਸੱਲੀ ਕਰਵਾ ਦਿੰਦੀ ਹੈ ਤੇ ਡਾਕਟਰਾਂ ਦੇ ਵੀ ਰਾਸ ਆਉਂਦੀ ਹੈ। ਅਜੇ ਕੁਝ ਦਿਨ ਪਹਿਲਾਂ ਦੀ ਹੀ ਗੱਲ ਹੈ ਕਿ ਇੱਕ ਅਤਿਅੰਤ ਗੰਭੀਰ ਮਰੀਜ਼ ਦੇ ਰਿਸ਼ਤੇਦਾਰ ਬੇਚੈਨ ਸਨ ਤੇ ਮੈਨੂੰ ਬਾਰ ਬਾਰ ਪੁੱਛ ਰਹੇ ਸਨ ਕਿ ਡਾ. ਗਾਂਧੀ ਸਾਨੂੰ ਦੱਸੋ ਕਿ ਜੇ ਇਸਦਾ ਕੁਝ ਦਿੱਲੀ ਬਣ ਸਕਦਾ ਹੋਵੇ ਤਾਂ ਲੈ ਜਾਈਏ। ਉਹ ਮਰੀਜ਼ ਇਸ ਹਾਲਤ ਵਿੱਚ ਸੀ ਕਿ ਉਸਦੇ ਬਚਣ ਦੀ ਕੋਈ ਸੰਭਾਵਨਾ ਨਹੀਂ ਸੀ। ਮੈਂ ਸਾਰੀ ਬੀਮਾਰੀ ਬਾਰੇ ਉਹਨਾਂ ਨੂੰ ਖੋਲ੍ਹ ਕੇ ਦੱਸਿਆ ਤੇ ਆਪਣਾ ਪੱਕਾ ਨਿਰਨਾ ਦੇ ਦਿੱਤਾ ਕਿ ਇਸਨੂੰ ਇਸ ਹਾਲਤ ਵਿੱਚ ਕਿਤੇ ਨਹੀਂ ਲੈ ਕੇ ਜਾਣਾ ਚਾਹੀਦਾ ਤੇ ਇਹ ਪਲਾਂ ਦੀ ਖੇਡ ਹੈ। ਉਹਨਾਂ ਦੇ ਵਾਰ ਵਾਰ ਪੁੱਛਣ ਤੇ ਮੈਂ ਇਹੀ ਗੱਲ ਕਹੀ। ਪਰ ਉਹਨਾਂ ਦੀ ਤਸੱਲੀ ਨਾ ਹੋਈ। ਪਰ ਇੱਕ ਹੋਰ ਡਾਕਟਰ (ਜਿਸਦਾ ਨਿਰਨਾ ਵੀ ਮੇਰੇ ਵਾਲਾ ਸੀ) ਦੇ ਇਹ ਕਹਿਣ ਤੇ ਕਿ ਜਿੰਨੇ ਇਸਦੇ ਸਾਹ ਲਿਖੇ ਨੇ, ਉਸਤੋਂ ਇੱਕ ਵੀ ਵੱਧ ਜਾਂ ਘੱਟ ਨਾ ਇਥੇ ਹੋਣਾ ਹੈ ਨਾ ਦਿੱਲੀ, ਸਾਰੇ ਰਿਸ਼ਤੇਦਾਰ ਤਸੱਲੀ ਨਾਲ ਬੈਠ ਗਏ। ਮੈਂ ਆਪਣੇ ਡਾਕਟਰ ਦੋਸਤ ਨਾਲ, ਜੋ ਇਹ ਦਲੀਲ ਦਿੰਦਿਆਂ ਮੇਰੇ ਨਾਲ ਖੜ੍ਹਾ ਸੀ ਉਸਦੇ ਇਸ ਗੈਰ ਵਿਗਿਆਨਕ ਢੰਗ ਤੇ ਗੱਲ ਕੀਤੀ ਤਾਂ ਉਹ ਕਹਿਣ ਲੱਗਾ ਕਿ ਤੂੰ ਦੱਸ ਹੋਰ ਕੀ ਕਰਦਾ। ਇਹ ਟਿਕਣ ਹੀ ਨਹੀਂ ਦਿੰਦੇ। ਮੈਂ ਸਮਝਦਾ ਹਾਂ ਡਾਕਟਰਾਂ ਨੂੰ ਕਿਸੇ ਵੀ ਹਾਲਤ ਵਿੱਚ ਵਿਗਿਆਨ ਤੇ ਤਰਕ ਦਾ ਪੱਲਾ ਨਹੀਂ ਛੱਡਣਾ ਚਾਹੀਦਾ ਤੇ ਔਖੀਆਂ ਹਾਲਤਾਂ ਵਿੱਚ ਵੀ ਆਮ ਲੋਕਾਂ ਦੇ ਨੀਵੇਂ ਚੇਤਨਾ ਪੱਧਰ ਅਨੁਸਾਰ ਦਲੀਲਬਾਜ਼ੀ ਕਰਨ ਦੀ ਬਜਾਇ, ਠੋਕ ਬਜਾ ਕੇ ਵਿਗਿਆਨਕ ਨਜ਼ਰੀਆ ਪੇਸ਼ ਕਰਨਾ ਚਾਹੀਦਾ ਹੈ। ਮੇਰੀ ਪੱਕੀ ਧਾਰਨਾ ਹੈ ਕਿ ਲੋਕਾਂ ਨੂੰ ਤਰਕ ਤੇ ਵਿਗਿਆਨ ਸਿਖਾਇਆ ਜਾ ਸਕਦਾ ਹੈ। ਲੋੜ ਹੈ ਆਪ ਸਪਸ਼ਟ ਹੋਣ ਤੇ ਦਰੁਸਤ ਗੱਲ ਦਾ ਪੱਲਾ ਜੋਰ ਨਾਲ ਫੜਨ ਦੀ।

*? ਸਾਡੇ ਦੇਸ਼ ਵਿੱਚ ਅਜੇ ਵੀ ਲੋਕ ਪੀਲੀਏ ਲਈ ਧਾਗਾ, ਖਸਰੇ/ਚੇਚਕ ਲਈ ਮੰਨਤਾਂ, ਮਹੁਕਿਆਂ ਲਈ ਲੂਣ ਆਦਿ ਦੀ ਸੁੱਖਣਾ ਸੁਖਦੇ ਹਨ ਜਦੋਂ ਕਿ ਅਸੀਂ ਜਾਣਦੇ ਹਾਂ ਕਿ ਇਨ੍ਹਾਂ ਦਾ ਕੋਈ ਵਿਗਿਆਨਕ ਅਧਾਰ ਨਹੀਂ ਹੈ ਫਿਰ ਲੋਕ ਅਜਿਹਾ ਕਿਉਂ ਕਰਦੇ ਹਨ ?*

- ਪੀਲੀਏ ਲਈ ਧਾਗਾ, ਖਸਰੇ ਲਈ ਮੰਨਤਾਂ ਜਾਂ ਮਹੁਕਿਆਂ ਲਈ ਲੂਣ ਆਦਿ ਦੀ ਵਰਤੋਂ ਲੋਕ ਅਗਿਆਨਤਾ ਵਸ ਵੀ ਕਰਦੇ ਹਨ। ਇਹ ਟੋਟਕੇ ਚੱਲੀ ਕਿਉਂ ਜਾ ਰਹੇ ਨੇ ? ਇਸਦਾ ਵੀ ਇੱਕ ਅਧਾਰ ਹੈ। ਪੀਲੀਆ, ਖਸਰਾ ਆਦਿ ਵਾਇਰਲ ਬੀਮਾਰੀਆਂ ਹਨ ਜੋ ਕਿ Self limiting (ਆਮ ਤੌਰ ਤੇ ਆਪਣੇ ਆਪ, ਇੱਕ ਅਰਸੇ ਬਾਅਦ, ਕੰਟਰੋਲ ਹੋਣ ਵਾਲੀਆਂ) ਹਨ। ਇਹਨਾਂ 'ਚੋਂ ਬਹੁਗਿਣਤੀ ਮਰੀਜ਼ ਆਪਣੇ ਆਪ ਠੀਕ ਹੋ ਜਾਂਦੇ ਹਨ ਤੇ ਥੋੜ੍ਹੇ ਜਿਹੇ ਕੇਸ ਵਿਗੜਦੇ ਹਨ। ਮਿਸਾਲ ਦੇ ਤੌਰ ਤੇ ਬਹੁਤ ਹੀ ਨਿਗੂਣੀ ਗਿਣਤੀ ਨੂੰ Measle encephalitis ਜਾਂ Viral encephlopathy ਹੁੰਦੀ ਹੈ ਭਾਵ ਇਹਨਾਂ ਬੀਮਾਰੀਆਂ ਕਾਰਨ ਦਿਮਾਗ ਦੀ ਸੋਜਿਸ਼ ਵੀ ਹੋ ਜਾਂਦੀ ਹੈ ਜੋ ਕਿ ਜਾਨਲੇਵਾ ਵੀ ਸਾਬਤ ਹੋ ਜਾਂਦੀ ਹੈ। ਸੋ ਜਿਹੜੇ ਮਰੀਜ਼ਾਂ ਨੇ ਆਪਣੇ ਆਪ ਠੀਕ ਹੋਣਾ ਹੁੰਦਾ ਹੈ ਉਹ ਚਾਹੇ ਧਾਗਾ ਪੁਆ ਲੈਣ ਚਾਹੇ ਗੁੱਟ ਤੇ ਲਸਣ ਬੰਨ੍ਹ ਲੈਣ ਚਾਹੇ ਐਲੋਪੈਥੀ ਇਲਾਜ ਕਰਾ ਲੈਣ, ਠੀਕ ਹੋਣ ਦਾ ਸਿਹਰਾ (Credit), ਜੋ ਵੀ ਵਿਗਿਆਨਕ-ਗੈਰ ਵਿਗਿਆਨਕ ਇਲਾਜ ਢੰਗ ਵਰਤਿਆ, ਉਸਨੂੰ ਚਲਾ ਜਾਂਦਾ ਹੈ। ਜਿਨ੍ਹਾਂ ਨੂੰ ਦਿਮਾਗ ਦੀ ਸੋਜਸ਼ ਹੋ ਜਾਂਦੀ ਹੈ ਉਹ ਗੰਭੀਰ ਹੋ ਜਾਂਦੇ ਹਨ, ਮਰ ਵੀ ਜਾਂਦੇ ਹਨ ਭਾਵੇਂ ਗੁੱਟ ਤੇ ਜੋ ਮਰਜ਼ੀ ਬੰਨ੍ਹੀ ਜਾਣ ਜਾਂ ਜਿਹੜੀ ਮਰਜ਼ੀ ਮਨੌਤ ਮੰਨੀ ਜਾਣ। ਇਸੇ ਤਰ੍ਹਾਂ ਕਈ ਬਿਮਾਰੀਆਂ ਖਾਸ ਤੌਰ ਤੇ ਚਮੜੀ ਰੋਗਾਂ ਦੀ Natural history (ਕੁਦਰਤੀ ਰੋਗ



ਢੰਗ) remissions and relapses (ਬਿਮਾਰੀ ਹੋਈ ਤੇ ਹਟ ਗਈ) ਇੱਕ ਸਾਲ ਰਹੀ ਦੋ ਸਾਲ ਹਟ ਗਈ, ਦੋ ਸਾਲ ਰਹੀ ਇੱਕ ਸਾਲ ਹਟ ਗਈ, ਵਾਲਾ ਹੁੰਦਾ ਹੈ। ਮੇਰੇ ਇੱਕ ਨੇੜਲੇ ਰਿਸ਼ਤੇਦਾਰ ਨੂੰ ਇੱਕ ਅਜੇਹੀ ਚਮੜੀ ਦੀ ਬੀਮਾਰੀ psoriasis ਹੈ। ਮੈਂ ਦੋ ਸਾਲ ਉਸਦਾ ਰੱਜ ਕੇ ਵੱਡੇ ਵੱਡੇ ਚਮੜੀ ਰੋਗ ਵਿਸ਼ੇਸ਼ੱਗਾਂ ਕੋਲੋਂ ਇਲਾਜ ਕਰਾਇਆ, ਕੋਈ ਫਰਕ ਨਹੀਂ ਪਿਆ। ਫੇਰ ਇਲਾਜ ਛੱਡ ਦਿੱਤਾ ਅੱਕ ਕੇ। ਇਲਾਜ ਛੱਡਣ ਤੋਂ ਤਿੰਨ ਮਹੀਨੇ ਬਾਅਦ ਬੀਮਾਰੀ ਘਟਦੀ ਘਟਦੀ ਬਿਲਕੁਲ ਖਤਮ ਹੋ ਗਈ ਭਾਵ ਉਹ remission phase ਵਿੱਚ ਚਲਾ ਗਿਆ। ਇਸ Phase ਦੇ ਸ਼ੁਰੂ ਹੋਣ ਤੋਂ ਪਹਿਲਾਂ ਜੇ ਉਸਨੇ ਕੋਈ ਹੋਰ ਪ੍ਰਣਾਲੀ ਦਾ ਇਲਾਜ ਸ਼ੁਰੂ ਕੀਤਾ ਹੁੰਦਾ ਜਾਂ ਕਿਸੇ ਦੇ ਕਹਿਣ ਤੇ ਕਿਸੇ ਸਰੋਵਰ 'ਚ ਇਸ਼ਨਾਨ ਕੀਤਾ ਹੁੰਦਾ ਜਾਂ ਟੂਣਾ ਮੰਤਰ ਕਰਾਇਆ ਹੁੰਦਾ, ਪਾਣੀ ਵਾਰ ਕੇ ਲਾਇਆ ਹੁੰਦਾ ਤੇ ਬੀਮਾਰੀ ਦੇ ਇਸ ਕੁਦਰਤੀ ਵਰਤਾਰੇ ਕਾਰਨ ਹੋਏ ਆਰਾਮ ਦਾ ਸਿਹਰਾ ਓ, ਅ, ੲ, ਸੁਆਹ ਖੇਹ ਕਿਸੇ ਚੀਜ਼ ਸਿਰ ਵੀ ਬੱਝ ਸਕਦਾ ਸੀ। ਅਜੇਹਾ ਹੀ ਤਰਕ, ਸੱਪ ਦੇ ਕੱਟੇ ਦਾ, ਟੂਣੇ ਮੰਤਰ ਜਾਂ ਝਾੜਫੂਕ ਰਾਹੀਂ ਕਰਨ ਵਾਲੇ ਇਲਾਜ ਤੇ ਲਾਗੂ ਹੁੰਦਾ ਹੈ। ਹਰ ਕੋਈ ਜਾਣਦਾ ਹੈ ਕਿ 85-90% ਸੱਪ ਜਹਿਰੀਲੇ ਨਹੀਂ ਹੁੰਦੇ, ਜਾਂ ਬਹੁਤੀ ਵਾਰ ਸੱਪ ਨੇ ਕੱਟਿਆ ਹੀ ਨਹੀਂ ਹੁੰਦਾ, ਬੰਦਾ ਵੈਸੇ ਹੀ ਦਹਿਲਿਆ ਹੁੰਦਾ ਹੈ। ਇਹਨਾਂ ਕੇਸਾਂ ਨੇ ਬਚਣਾ ਹੀ ਹੁੰਦਾ ਹੈ ਤੇ ਸਿਹਰਾ ਬੱਝ ਜਾਂਦਾ ਹੈ ਟੂਣੇ ਮੰਤਰ ਕਰਨ ਵਾਲੇ 'ਸਿਆਣਿਆਂ' ਸਿਰ। 'ਠੀਕ ਹੋਣ' ਵਾਲਿਆਂ ਦਾ ਇਹ ਵੱਡਾ ਗਰੁੱਪ, ਇਨ੍ਹਾਂ ਪਖੰਡੀਆਂ ਦਾ ਢੰਡੋਰਚੀ ਬਣਦਾ ਹੈ। ਪੰਜਾਬ ਵਿੱਚ ਵਾਈਪਰ, ਕਰੇਟ ਤੇ ਕੋਬਰਾ ਇਹ ਤਿੰਨ ਅਤੀ ਜਹਿਰੀਲੇ ਸੱਪ ਹਨ ਤੇ ਇਹਨਾਂ ਦੇ ਕੱਟੇ ਵਿਅਕਤੀ ਅਕਸਰ ਮਰਦੇ ਹਨ। ਇਹ 'ਸਿਆਣਿਆਂ' ਦੇ ਚੌਤਰੇ ਤੇ ਵੀ ਮਰਦੇ ਹਨ ਤੇ ਲੇਟ ਆਉਣ ਕਰਕੇ, ਸਾਰੇ ਸਰੀਰ ਵਿੱਚ ਜਹਿਰ ਫੈਲਿਆ ਹੋਣ ਕਰਕੇ, ਹਸਪਤਾਲਾਂ ਵਿੱਚ ਵੀ। ਬਦਕਿਸਮਤੀ ਇਹ ਹੈ ਕਿ ਇਹਨਾਂ ਮੌਤਾਂ ਦੀ ਸਿਆਣਿਆਂ ਨੂੰ ਅਜੇ ਫਿਟਕਾਰ ਨਹੀਂ ਪੈਂਦੀ ਅਤੇ ਲੋਕੀਂ 'ਰੱਬੀ ਭਾਣੇ' ਦੀ ਸ਼ਰਨ ਲੈ ਲੈਂਦੇ ਹਨ ਤੇ ਸਰਕਾਰ ਵੀ ਇਹਨਾਂ ਗੈਰ ਵਿਗਿਆਨਕ ਢੋਂਗੀਆਂ ਵਿਰੁੱਧ ਮੁਕੱਦਮੇ ਦਰਜ ਨਹੀਂ ਕਰਦੀ। ਹਾਲਾਂਕਿ ਅਜਿਹੇ ਕਾਨੂੰਨ ਮੌਜੂਦ ਹਨ। ਇਸ ਤਰ੍ਹਾਂ ਦੀਆਂ ਹੋਰ ਵੀ ਉਦਾਹਰਣਾਂ ਤੁਹਾਨੂੰ ਮੈਂ ਦੇ ਸਕਦਾ ਹਾਂ।

*? ਧਾਰਮਿਕ ਲੋਕਾਂ ਵਿੱਚ ਅਕਸਰ ਧਾਰਨਾ ਪਾਈ ਜਾਂਦੀ ਹੈ ਕਿ ਪਦਾਰਥਵਾਦੀ ਲੋਕ ਖੁਦਗਰਜ਼ ਹੁੰਦੇ ਹਨ। ਤੁਸੀਂ ਦਵੰਦਵਾਦੀ-ਪਦਾਰਥਵਾਦੀ ਫਲਸਫ਼ੇ ਵਿੱਚ ਯਕੀਨ ਰੱਖਦੇ ਹੋ ਅਤੇ ਐਲਾਨੀਆ ਨਾਸਤਿਕ ਹੋ। ਫੇਰ ਵੀ ਤੁਸੀਂ ਅਕਸਰ ਦੂਜੇ ਡਾਕਟਰਾਂ ਦੇ ਮੁਕਾਬਲੇ ਲੋਕਾਂ ਦਾ ਵੱਧ ਖਿਆਲ ਰੱਖਦੇ ਹੋ। ਆਪਣੇ ਸੁੱਖ-ਅਰਾਮ ਦੀ ਕੀਮਤ ਤੇ ਵੀ ਲੋਕ-ਸੇਵਾ ਕਰਦੇ ਹੋ। ਇਸਦਾ ਕੀ ਕਾਰਨ ਹੈ ? ਜਾਂ ਵਧੇਰੇ ਠੀਕ ਸ਼ਬਦਾਂ ਵਿੱਚ ਜੇ ਵਿਅਕਤੀ ਦਾ ਅਗਲੇ ਜਨਮ ਵਿੱਚ ਯਕੀਨ ਹੀ ਨਹੀਂ ਹੈ, ਉਹ ਇਸ ਜਨਮ ਨੂੰ ਚੰਗਾ ਬਣਾਉਣ ਲਈ ਖੁਦਗਰਜ਼ ਹੋਵੇ ਜਾਂ ਸਮੂਹਿਕ ਰੂਪ ਵਿੱਚ ਸੰਘਰਸ਼ ਕਰੇ।*

- ਪਦਾਰਥਵਾਦੀ ਲੋਕਾਂ ਦੇ ਖੁਦਰਗਰਜ਼ ਹੋਣ ਦੀ ਧਾਰਨਾ ਬਿਲਕੁਲ ਗਲਤ ਹੈ। ਵੈਸੇ ਆਮ ਲੋਕਾਂ ਦੀ ਇਹ ਧਾਰਨਾ ਹੈ ਵੀ ਨਹੀਂ। ਅਕਸਰ ਹੀ ਆਮ ਲੋਕਾਂ ਨੂੰ ਇਹ ਕਹਿੰਦੇ ਹੋਏ ਸੁਣਿਆ ਜਾ ਸਕਦਾ ਹੈ ਕਿ ਕਾਮਰੇਡ (ਪਦਾਰਥਵਾਦੀ ਲੋਕ) ਬੰਦੇ ਤਾਂ ਬਹੁਤ ਵਧੀਆ ਹੁੰਦੇ ਐ, ਇੱਕੋ ਗੱਲ ਮਾੜੀ ਹੈ ਕਿ ਇਹ ਰੱਬ ਵਿੱਚ ਯਕੀਨ ਨਹੀਂ ਰੱਖਦੇ। ਮੈਂ ਇਹ ਨਹੀਂ ਕਹਿੰਦਾ ਕਿ ਸਾਡੇ ਵਿੱਚ ਕੋਈ ਕਮੀ ਜਾਂ ਘਾਟ ਨਹੀਂ ਅਤੇ ਨਾ ਹੀ ਇਹ ਸੰਭਵ ਹੈ ਕਿ ਕੋਈ ਬੰਦਾ ਮੁਕੰਮਲ ਤੌਰ ਤੇ ਨਿੱਜ ਤੋਂ ਮੁਕਤ ਹੋਵੇ, ਪਰ ਇੱਕ ਗੱਲ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਸਮੂਹਕ ਭਲਾ ਚਿਤਵਣ ਵਾਲਾ ਬੰਦਾ ਘੱਟ ਖੁਦਗਰਜ਼ ਹੁੰਦਾ ਹੈ। ਮੇਰਾ ਇਹ ਵੀ ਪੱਕਾ ਵਿਚਾਰ ਹੈ ਕਿ ਧਰਮ ਕਿਸੇ ਨੂੰ ਸਵਾਰਥ ਮੁਕਤ ਨਹੀਂ ਕਰਦਾ। **ਸਾਰੇ ਧਰਮ ਕਾਮ, ਕ੍ਰੋਧ, ਲੋਭ, ਮੋਹ, ਅਤੇ ਹੰਕਾਰ ਨੂੰ ਤਿਆਗਣ ਦੀ ਗੱਲ ਕਰਦੇ ਹਨ, ਹਰ ਧਰਮਗ੍ਰੰਥ ਦਾ ਇਹੋ ਉਪਦੇਸ਼ ਹੈ ਪਰ ਇਹਨਾਂ ਵਿਕਾਰਾਂ ਦਾ ਸਰੋਤ ਹੈ ਨਿੱਜੀ ਜਾਇਦਾਦ, ਜਿਸ ਬਾਰੇ ਸਾਰੇ ਧਰਮ ਚੁੱਪ ਹਨ। ਕੋਈ ਧਰਮ ਨਿੱਜੀ ਜਾਇਦਾਦ ਦੇ ਖਾਤਮੇ ਤੇ ਕੁਦਰਤੀ ਸਾਧਨਾਂ ਦੀ ਸਮੂਹਿਕ ਮਾਲਕੀ ਵਾਲੇ ਸਰਵ ਸਾਂਝੀਵਾਲ ਸਮਾਜ ਦੀ ਗੱਲ ਨਹੀਂ ਕਰਦਾ।** ਅਜੋਕੀ ਦੁਨੀਆਂ ਅੰਦਰ ਸਾਰੇ ਰੱਟਿਆਂ-ਕਲੇਸ਼ਾਂ ਦੀ ਜੜ੍ਹ ਨਿੱਜੀ ਜਾਇਦਾਦ ਤੇ ਇਸਦੇ ਟਿਕਿਆ ਪੂੰਜੀਵਾਦੀ ਪ੍ਰਬੰਧ ਹੈ। ਜਦ ਤੱਕ ਇਹ ਪ੍ਰਬੰਧ ਕਾਇਮ ਹੈ ਨਿੱਜ, ਖੁਦਗੁਰਜ਼ੀ, ਲੋਭ, ਮੁਨਾਫ਼ੇ ਤੇ ਲੁੱਟ ਦਾ ਤਰਕ ਚਲਦਾ ਰਹੇਗਾ ਤੇ ਇਹ ਧਰਤੀ ਨਰਕ ਬਣੀ ਰਹੇਗੀ।

ਮੇਰਾ ਅਗਲੇ ਜਨਮ ਦੇ ਸਿਧਾਂਤ ਵਿੱਚ ਉੱਕਾ ਹੀ ਯਕੀਨ ਨਹੀਂ ਹੈ। ਜੋ ਕੁਝ ਹੈ ਇਸੇ ਜਨਮ ਵਿੱਚ ਹੈ ਤੇ ਇਸੇ ਧਰਤੀ ਤੇ ਹੈ। ਅਗਲੇ ਜਨਮ ਦਾ ਸਿਧਾਂਤ ਇੱਕ ਪਿਛਾਂਹ ਖਿੱਚੂ ਸਿਧਾਂਤ ਹੈ। ਇਹ ਸਿਧਾਂਤ ਮਨੁੱਖ ਨੂੰ ਜਿੰਦਗੀ ਦੀਆਂ ਤਲਖ ਹਕੀਕਤਾਂ ਤੋਂ ਦੂਰ ਲੈ ਜਾਂਦਾ ਹੈ ਅਤੇ ਉਸਨੂੰ ਨਿੱਸਲ ਕਰਦਾ ਹੈ। ਇਸਨੂੰ ਝੂਠ ਚਲਾਕੀ ਨਹੀਂ ਤਾਂ ਹੋਰ ਕੀ ਕਹੀਏ ਕਿ ਜੋ ਸੱਚ ਹੈ, ਅੱਖਾਂ ਸਾਹਮਣੇ ਹੈ, ਰੋਜ਼ ਵਾਪਰਦਾ ਹੈ, ਮਨੁੱਖ ਪਿੰਡੇ ਹੰਢਾਉਂਦਾ ਹੈ, ਉਸ ਸਭ ਨੂੰ 'ਝੂਠਾ' ਤੇ ਉਹ ਜੋ ਕਿਸੇ ਕਦੇ ਦੇਖਿਆ ਨਹੀਂ, ਜੋ ਕਲਪਨਾ ਮਾਤਰ ਹੈ ਉਸਨੂੰ 'ਸਦੀਵੀ ਸੱਚ' ਦੇ ਤੌਰ ਤੇ ਪਰਚਾਰਿਆ ਜਾਂਦਾ ਹੈ। ਇੱਕ ਕਾਲਪਨਿਕ ਸੁੱਖ (ਪਰਲੋਕ) ਦੇ ਨਾਂ ਤੇ ਹਕੀਕੀ ਜਿੰਦਗੀ ਨੂੰ, ਜੋ ਮਨੁੱਖ

ਰੋਜ ਜਿਉਂਦਾ ਹੈ, ਦਾਅ ਤੇ ਲਾਉਣ ਦੀ ਸਿੱਖਿਆ ਦਿੱਤੀ ਜਾਂਦੀ ਹੈ। ਸਾਧਾਰਨ ਲੋਕਾਂ ਦਾ ਭਲਾ ਇਸੇ ਵਿੱਚ ਹੈ ਕਿ ਉਹ ਅਗਲੇ ਜਨਮ ਦੇ ਕਾਲਪਨਿਕ ਸੁੱਖਾਂ ਦਾ ਖਹਿੜਾ ਛੱਡ ਕੇ ਇਸੇ ਜਨਮ ਨੂੰ, ਇਸੇ ਧਰਤ ਨੂੰ ਚੰਗਾ ਤੇ ਸੁਨੱਖਾ ਬਣਾਉਣ ਲਈ ਸੰਘਰਸ਼ ਕਰਨ।

*? ਸਾਡੇ ਦੇਸ਼ ਵਿੱਚ ਮਾਨਸਿਕ ਰੋਗੀਆਂ ਨੂੰ ਭੂਤ-ਪ੍ਰੇਤਾਂ ਦੀ ਪਕੜ ਅਧੀਨ ਆਇਆ ਸਮਝਿਆ ਜਾਂਦਾ ਹੈ। ਇਸ ਬਾਰੇ ਤੁਸੀਂ ਕੁਝ ਕਹਿਣਾ ਚਾਹੋਗੇ ?*

- ਸਾਡੇ ਦੇਸ਼ ਦੇ ਮਾਨਸਿਕ ਰੋਗੀਆਂ ਨੂੰ ਅਕਸਰ ਹੀ ਭੂਤਾਂ-ਪ੍ਰੇਤਾਂ ਦੀ ਪਕੜ ਵਿੱਚ ਆਇਆ ਸਮਝਿਆ ਜਾਂਦਾ ਹੈ। ਇਸਦਾ ਕਾਰਨ ਅਗਿਆਨਤਾ ਹੀ ਹੈ। ਆਮ ਲੋਕ (ਤੇ ਕਈ ਵਾਰ ਪੜ੍ਹੇ ਲਿਖੇ ਵੀ) ਕੇਵਲ ਸਰੀਰਕ ਬਿਮਾਰੀਆਂ (ਟੱਟੀਆਂ ਉਲਟੀਆਂ, ਬੁਖਾਰ, ਨਮੂਨੀਆ, ਸੱਟ ਚੋਟ, ਸੋਜਾ, ਖਾਰਿਸ਼, ਫੋੜੇ, ਫਿਨਸੀਆਂ ਭਾਵ ਪਰਤੱਖ ਦਿਸਣ ਵਾਲੀਆਂ ਅਲਾਮਤਾਂ) ਨੂੰ ਹੀ ਬੀਮਾਰੀਆਂ ਸਮਝਦੇ ਹਨ। ਆਮ ਲੋਕੀਂ ਕਬਜ਼ ਨੂੰ ਤਾਂ ਬਹੁਤ ਵੱਡੀ ਬੀਮਾਰੀ ਬਣਾ ਸਕਦੇ ਹਨ ਪਰ ਬੀਮਾਰ ਮਨ ਦੀਆਂ ਕੋਈ ਗੰਭੀਰ ਅਲਾਮਤਾਂ ਨਾ ਹੋਣ ਕਰਕੇ ਗੰਭੀਰ ਮਨੋਰੋਗ ਨੂੰ ਅਣਗੌਲਿਆਂ ਕਰ ਦਿੰਦੇ ਹਨ। ਉਹਨਾਂ ਨੂੰ ਇਹ ਪਤਾ ਹੀ ਨਹੀਂ ਹੈ ਕਿ ਸਰੀਰਕ ਬਿਮਾਰੀਆਂ ਤੋਂ ਇਲਾਵਾ ਵੀ ਮਨੁੱਖ ਬਿਮਾਰ ਹੋ ਸਕਦਾ ਹੈ ਤੇ ਮਨ ਦੀਆਂ ਬੀਮਾਰੀਆਂ ਵੀ ਕੋਈ ਸ਼ੈਅ ਹਨ। ਕਿਉਂਕਿ ਦਿਮਾਗੀ ਤੌਰ ਤੇ ਬਿਮਾਰ ਬੰਦਾ ਅਕਸਰ ਸਰੀਰਕ ਤੌਰ ਤੇ ਚੰਗਾ ਭਲਾ ਹੁੰਦਾ ਹੈ ਅਤੇ ਦੂਜੇ ਮਾਨਸਿਕ ਰੋਗਾਂ ਦੀਆਂ ਅਲਾਮਤਾਂ ਕਿਉਂਕਿ ਅਨੋਖੀਆਂ (ਜਿਵੇਂ ਕਿ ਅਵਾ-ਤਵਾ ਬੋਲਣਾ, ਹੱਸੀ ਜਾਣਾ ਜਾਂ ਰੋਈ ਜਾਣਾ, ਅਜੀਬ ਹਰਕਤਾਂ ਕਰਨੀਆਂ ਜਾਂ ਚੁੱਪ ਗੜੁੱਪ ਹੋ ਜਾਣਾ ਆਦਿ) ਹੁੰਦੀਆਂ ਹਨ, ਇਸ ਲਈ ਆਮ ਲੋਕ ਤਾਂ ਕੀ 'ਖਾਸ' ਲੋਕ ਵੀ ਇਹਨਾਂ ਬੀਮਾਰੀਆਂ ਨੂੰ ਕੋਈ ਓਪਰੀ ਜਾਂ ਅਦੁੱਤੀ ਸ਼ੈਅ ਸਮਝ ਲੈਂਦੇ ਹਨ ਤੇ ਮਾੜੀ ਮੋਟੀ ਸਲਾਹ ਕੰਨੀਂ ਪੈਣ ਤੇ ਚੇਲਿਆਂ ਚਾਟਿਆਂ ਵੱਲ ਤੁਰ ਪੈਂਦੇ ਹਨ। ਬਾਕੀ ਪੁਰਾਣੇ ਸੰਸਕਾਰ ਤੇ ਪੀੜ੍ਹੀ ਦਰ ਪੀੜ੍ਹੀ ਸੁਣੀਆਂ ਕਹਾਣੀਆਂ ਵੀ ਉਸਦੀ ਧਾਰਨਾ ਨੂੰ ਪੱਕਿਆਂ ਕਰਦੀਆਂ ਹਨ। ਜਿਥੋਂ ਤੱਕ ਲੋਕਾਂ ਨੂੰ ਇਸ ਖਲਜਗਣ 'ਚੋਂ ਕੱਢਣ ਦਾ ਸੁਆਲ ਹੈ, ਤਰਕਸ਼ੀਲ ਵਿਚਾਰਾਂ ਦੇ ਪ੍ਰਚਾਰ ਤੇ ਮਨੋਵਿਗਿਆਨਕ ਡਾਕਟਰਾਂ ਦੀ ਘਾਟ ਪੂਰੀ ਕਰਕੇ ਹੀ ਇਹ ਸੰਭਵ ਹੋ ਸਕੇਗਾ।

*? ਤੁਹਾਡਾ ਪਰਿਵਾਰ ਕਿਸ ਤਰ੍ਹਾਂ ਦਾ ਹੈ ? ਭਾਵ ਉਹ ਤੁਹਾਡੇ ਨਾਸਤਿਕ ਵਿਚਾਰਾਂ ਨੂੰ ਕਿਵੇਂ ਲੈਂਦਾ ਹੈ ? ਤੁਹਾਡੇ ਬੱਚੇ ਰੱਬ ਬਾਰੇ ਕਿਵੇਂ ਸੋਚਦੇ ਹਨ ?*

- ਮੇਰੀ ਜੀਵਨ ਸਾਥਣ ਤਰਕਸ਼ੀਲ ਵਿਚਾਰਾਂ ਦੀ ਧਾਰਨੀ ਹੈ। ਮੇਰੀ ਬੇਟੀ, ਜੋ ਦਸਵੀ ਵਿੱਚ ਪੜ੍ਹਦੀ ਹੈ ਨਾਸਤਿਕ ਹੈ। ਬੇਟਾ, ਜਿਸਦੀ ਉਮਰ ਦਸ ਸਾਲ ਹੈ, ਉਹ ਕ੍ਰਿਸ਼ਚੀਅਨ ਸਕੂਲ ਦੇ ਪ੍ਰਭਾਵ ਹੇਠ ਆਸਤਕ ਹੈ। ਪਰ ਜਿੰਨੇ ਉਸਦੇ ਮਨ ਵਿੱਚ ਸੁਆਲ ਉਠਦੇ ਹਨ, ਜਿੰਨਾ ਉਹ ਕਿਤਾਬੀ ਗਿਆਨ ਹਾਸਲ ਕਰਦਾ ਹੈ, ਟੈਲੀਵਿਜ਼ਨ ਦੇਖਦਾ ਹੈ, ਮੇਰਾ ਨਹੀਂ ਖਿਆਲ ਲੰਬਾ ਸਮਾਂ ਟਿਕ ਸਕੇਗਾ।

*? ਗਰੀਬ ਲੋਕ ਡਾਕਟਰੀ ਇਲਾਜ ਦੀ ਥਾਵੇਂ ਸਾਧਾਂ ਸੰਤਾਂ ਦੇ ਚੱਕਰ ਵਿੱਚ ਕਿਉਂ ਪੈ ਜਾਂਦੇ ਹਨ ?*

- ਗਰੀਬ ਲੋਕਾਂ ਦੇ ਡਾਕਟਰੀ ਇਲਾਜ ਕਰਾਉਣ ਦੀ ਥਾਂ ਸਾਧਾਂ ਸੰਤਾਂ ਦੇ ਚੱਕਰ ਵਿੱਚ ਪੈਣ ਦੇ ਕਈ ਕਾਰਣ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਗਰੀਬ ਲੋਕ ਅਕਸਰ ਅਨਪੜ੍ਹ ਜਾਂ ਘੱਟ ਪੜ੍ਹੇ ਲਿਖੇ ਹੁੰਦੇ ਹਨ ਅਤੇ ਆਧੁਨਿਕ ਵਿਗਿਆਨ ਦੀਆਂ ਮੱਲਾਂ (ਲੱਭਤਾਂ) ਤੇ ਸਮਰਥਾ ਤੋਂ ਅਣਜਾਣ ਹੁੰਦੇ ਹਨ। ਵਿਗਿਆਨ ਤੇ ਖਾਸ ਕਰਕੇ ਪੁਲਾੜ ਵਿਗਿਆਨ ਬਾਰੇ ਮੂਲੋਂ ਹੀ ਅਣਜਾਣ ਬੰਦੇ, ਅੱਜ ਤੱਕ ਇਸ ਗੱਲ ਤੇ ਬਹਿਸ ਕਰਦੇ ਦੇਖੇ ਜਾ ਸਕਦੇ ਹਨ 'ਅਖੇ ਜੀ ਮਨੁੱਖ ਚੰਦਰਮਾ ਤੇ ਜਾ ਆਇਆ, ਐਵੇਂ ਮਾਰੀ ਜਾਂਦੇ ਐ, ਇਹ ਕਿਤੇ ਹੋ ਸਕਦਾ।' ਪਰ ਇਹ ਹਾਲਤ ਦਾ ਨਿਗੂਣਾ ਪੱਖ ਹੈ। ਮੁੱਖ ਕਾਰਨ ਹੈ ਆਰਥਕ ਤੇ ਮਾਨਸਿਕ ਪਛੜੇਵਾਂ ਤੇ ਪੀੜ੍ਹੀ ਦਰ ਪੀੜ੍ਹੀ ਚਲੇ ਆ ਰਹੇ ਸੰਸਕਾਰਾਂ ਦੀ ਪੀਡੀ ਜਕੜ। ਹਸਪਤਾਲ ਜਾਂ ਡਾਕਟਰ ਕੋਲ ਜਾਣ ਨਾਲੋਂ 'ਸਿਆਣਿਆਂ', ਸਾਧਾਂ, ਸੰਤਾਂ ਕੋਲ ਜਾਣਾ ਅਸਾਨ ਤੇ ਸਸਤਾ ਲਗਦਾ ਹੈ ਅਤੇ ਸੰਸਕਾਰਾਂ ਤੇ ਮਾਨਸਿਕ ਬਣਤਰ ਦੇ ਵੀ ਫਿੱਟ ਬਹਿੰਦਾ ਹੈ। 'ਸਿਆਣਿਆਂ' ਸਾਧਾਂ ਸੰਤਾਂ ਕੋਲ ਵੀ, Mass dealing (ਜਨਤਕ ਸੰਵਾਦ ਰਚਣ) ਦੀ ਸਮਾਜਿਕ ਚੇਤਨਾ/ਹਕੀਕਤਾਂ ਤੋਂ ਵਿਹੂਣੀ ਆਧੁਨਿਕ ਡਾਕਟਰਾਂ ਦੀ ਫੌਜ ਨਾਲੋਂ ਵੱਧ ਮੁਹਾਰਤ ਹੈ। ਲੋਕਾਂ ਦੀ ਮਾਨਸਿਕਤਾ/ਪਰੀਵਾਰਕ ਹਾਲਤਾਂ/ਬੋਲੀ-ਲਹਿਜ਼ਾ ਸਮਝਣ ਦੇ ਮਾਮਲੇ ਵਿੱਚ ਵੀ ਉਹ ਡਾਕਟਰਾਂ ਨਾਲੋਂ ਕਿਤੇ ਵਾਧੂ ਹਨ। ਕਾਮਰੇਡਾਂ ਨੂੰ ਛੱਡ ਕੇ ਬਾਕੀ ਤਕਰੀਬਨ ਸਾਂਰੀਆਂ ਪਾਰਟੀਆਂ ਦੇ ਲੀਡਰ ਵੀ ਅਕਸਰ ਲੋਕਾਂ ਨੂੰ ਸਾਧਾਂ ਸੰਤਾਂ ਦੇ ਲੜ ਲਾਉਣ ਵਿੱਚ ਭੂਮਿਕਾ ਨਿਭਾਉਂਦੇ ਹਨ। ਵੱਡੇ ਵੱਡੇ ਲੀਡਰਾਂ ਅਫ਼ਸਰਸ਼ਾਹਾਂ ਨੂੰ ਡੇਰਿਆਂ ਤੇ ਜਾਂਦੇ ਦੇਖ ਆਮ ਗਰੀਬ ਲੋਕਾਂ ਦੇ ਮਨ ਵਿੱਚ ਇਹਨਾਂ ਦੀ ਧਾਂਕ ਜੰਮਦੀ ਹੈ। ਇਹ ਲੋਕਾਂ ਨੂੰ ਬਹੁਤ ਵੱਡੀ ਚੀਜ਼ ਲੱਗਣ ਲੱਗ ਪੈਂਦੇ ਹਨ। ਇਥੇ ਇਹ ਕਹਿਣਾਂ ਵਾਜਬ ਹੋਵੇਗਾ ਕਿ ਦੇਸ ਭਰ ਵਿੱਚ ਹੀ ਸਾਧਾਂ ਸੰਤਾਂ ਤੇ ਅਫ਼ਸਰਸ਼ਾਹਾਂ, ਸਿਆਸਤਦਾਨਾਂ ਦਾ ਗੱਠਜੋੜ ਜੋਰ ਸ਼ੋਰ ਨਾਲ ਵੱਧ ਫੁੱਲ ਰਿਹਾ ਹੈ। ਲੀਡਰਾਂ ਲਈ ਇਹ ਵੋਟ ਬੈਂਕ ਦਾ ਕੰਮ ਕਰਦੇ ਹਨ ਤੇ ਲੀਡਰ, ਇਹਨਾਂ ਦੀ ਲੋਕਾਂ ਵਿੱਚ ਭੱਲ ਬਣਾਉਣ ਵਿੱਚ ਮਦਦ ਕਰਦੇ ਹਨ। ਦੋਵੇਂ ਰਲ ਕੇ ਆਮ ਲੋਕਾਂ 'ਤੇ ਆਰਥਿਕ ਅਤੇ ਮਾਨਸਿਕ ਕਾਠੀ ਪਾਈ ਰੱਖਦੇ ਹਨ। ਇੱਕ ਹੋਰ ਗੱਲ ਜੋ ਮੈਨੂੰ ਅਕਸਰ ਹੀ ਚੁਭਦੀ ਹੈ ਉਹ ਹੈ, ਪਿੰਡਾਂ, ਕਸਬਿਆਂ, ਸ਼ਹਿਰਾਂ ਵਿੱਚ ਬੈਠੇ ਪੜ੍ਹੇ ਲਿਖੇ ਅਨਪੜ੍ਹਾਂ/ਤਰਕਵਿਹੂਣੇ ਲੋਕਾਂ ਦੀ ਫੌਜ, ਜੋ ਆਮ ਗਰੀਬ ਲੋਕਾਂ ਲਈ ਮਾਸਟਰ ਹਨ, ਭੈਣ ਜੀਆਂ ਹਨ, ਪਟਵਾਰੀ ਹਨ, ਬਾਬੂ ਹਨ, ਸਰਕਾਰੀ ਮੁਲਾਜ਼ਮ ਹਨ — ਪੜ੍ਹੇ ਲਿਖੇ ਹਨ, ਅਕਲਮੰਦ ਹਨ, ਰਾਹ ਦਰਸਾਵੇ ਹਨ, ਜਦੋਂ ਇਹ ਲੋਕ ਸਾਧਾਂ ਦੇ ਡੇਰਿਆਂ ਤੇ ਮਨੌਤਾਂ ਕਰਨ, ਔਲਾਦ ਭਾਲਣ ਜਾਂ ਸੰਕਟ ਮੋਚਨ ਲਈ ਪੂਜਾ ਪਾਠ ਕਰਾਉਣ ਜਾਂਦੇ ਹਨ ਤਾਂ ਭੋਲੇ ਭਾਲੇ ਗਰੀਬ ਅਨਪੜ੍ਹ ਲੋਕਾਂ ਨੂੰ ਦੋਸ਼ ਦੇਣ ਨੂੰ ਦਿਲ ਨਹੀਂ ਕਰਦਾ। ਇਹੋ ਉਹ ਲੋਕ ਨੇ, ਜਿਨ੍ਹਾਂ ਸਿਰ, ਲੋਕਾਂ ਅੰਦਰ ਚੇਤਨਾ, ਤਰਕ, ਗਿਆਨ ਦੀ ਜੋਤ ਜਗਾਉਣ ਦੀ ਇਤਿਹਾਸਕ ਜਿੰਮੇਵਾਰੀ ਹੈ ਪਰ ਇਹ 'ਵਿਦਿਆ-ਤੀਜਾ ਨੇਤਰ' ਅਖਾਣ ਦੀ ਤੌਹੀਨ ਕਰਕੇ ਡੇਰਿਆਂ ਤੇ ਜੋਤੀ ਜਗਾਉਂਦੇ ਫਿਰਦੇ ਹਨ।

*? ਕੀ ਸਿਹਤ ਸਹੂਲਤਾਂ ਵਿੱਚ ਸੁਧਾਰ ਲਿਆ ਕੇ ਲੋਕਾਂ ਨੂੰ ਕਿਸਮਤ ਦੇ ਗੇੜ ਵਿੱਚੋਂ ਕੱਢਿਆ ਜਾ ਸਕਦਾ ਹੈ ?*

- ਯਕੀਨਨ। ਦਰਅਸਲ ਲੋਕਾਂ ਨੂੰ ਗਲਤ ਪਾਸਿਓਂ ਮੋੜਨ ਦਾ ਸਹੀ ਢੰਗ ਹੀ, ਸਾਰਥਕ ਬਦਲ ਹੈ। ਆਮ ਲੋਕ ਫਲਸਫ਼ੇ ਤੋਂ ਨਹੀਂ ਬਲਕਿ ਸਿੱਧੇ ਤਜਰਬੇ 'ਚੋਂ ਜਿਆਦਾ ਸਿੱਖਦੇ ਹਨ। ਸਿਹਤ ਸਹੂਲਤ 'ਚ ਸੁਧਾਰ ਲਿਆਕੇ ਅਤੇ ਇਸ ਤਰ੍ਹਾਂ ਲੋਕਾਂ ਦੀ ਜਿੰਦਗੀ ਨੂੰ ਹਕੀਕੀ ਰੂਪ ਵਿੱਚ ਪ੍ਰਭਾਵਿਤ ਕਰਕੇ, ਪਰਤੱਖ ਪਰਮਾਣਾਂ ਰਾਹੀਂ ਲੋਕਾਂ ਨੂੰ ਕਿਸਮਤ ਦੇ ਗਧੀਗੇੜ 'ਚੋਂ ਬਹੁਤ ਅਸਾਨੀ ਨਾਲ ਕੱਢਿਆ ਜਾ ਸਕਦਾ ਹੈ। ਇਸ ਸਬੰਧੀ ਵਿੱਚ ਸਾਨੂੰ ਸਰਕਾਰ ਤੇ ਵੀ ਦਬਾਅ ਪਾਉਣਾ ਚਾਹੀਦਾ ਹੈ ਤੇ ਜਿਸ ਵੀ ਹੱਦ ਤੱਕ ਸੰਭਵ ਹੋਵੇ, ਖੁਦ ਵੀ ਉਪਰਾਲੇ ਕਰਨੇ ਚਾਹੀਦੇ ਹਨ।

*? ਤੁਸੀ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕੰਮ ਢੰਗ ਤੇ ਟਿੱਪਣੀ ਕਰਨੀ ਚਾਹੋ ਜਾਂ ਤਰਕਸ਼ੀਲ ਦੇ ਪਾਠਕਾਂ ਦੇ ਨਾਂ ਕੋਈ ਸੰਦੇਸ਼ ?*

- ਤਰਕਸ਼ੀਲ ਸੁਸਾਇਟੀ ਪੰਜਾਬ ਨੇ ਬੀਤੇ ਸਾਲਾਂ ਵਿੱਚ ਪੰਜਾਬ ਅੰਦਰ ਬਹੁਤ ਹੀ ਸ਼ਲਾਘਾਯੋਗ ਕੰਮ ਕੀਤਾ ਹੈ। ਤਰਕਸ਼ੀਲ ਵਿਚਾਰਾਂ ਦੀ ਇੱਕ ਲਹਿਰ ਉਸਾਰੀ ਹੈ ਜੋ ਦਿਨੋ ਦਿਨ ਵਧ ਰਹੀ ਹੈ। ਮੈਂ ਸੁਸਾਇਟੀ ਦੇ ਸਾਰੇ ਕਾਰਕੁੰਨਾਂ ਨੂੰ ਇਸਦੀ ਵਧਾਈ ਦਿੰਦਾ ਹਾਂ। ਤਰਕਸ਼ੀਲ ਦੇ ਪਾਠਕਾਂ ਨਾਲ ਮੈਂ ਸਿਰਫ਼ ਇੱਕ ਗੱਲ ਸਾਂਝੀ ਕਰਨੀ ਚਾਹੁੰਦਾ ਹਾਂ। ਉਹ ਇਹ ਕਿ ਅਜੋਕੇ ਯੁੱਗ ਅੰਦਰ ਕੁਦਰਤੀ ਜਾਂ ਆਮ ਲੋਕਾਂ ਲਈ ਭੇਦਪੂਰਨ ਜਾਪਦੇ ਦੂਜੇ ਵਰਤਾਰਿਆਂ ਦੀਆਂ ਘੁੰਡੀਆਂ ਖੋਹਲਣੀਆਂ ਕੋਈ ਮੁਸ਼ਕਲ ਕੰਮ ਨਹੀਂ ਹੈ। ਸਰਕਾਰਾਂ ਕੋਲ ਤੇ ਹੋਰ ਉਚ ਅਦਾਰਿਆਂ ਅੰਦਰ ਵਿਗਿਆਨੀਆਂ ਦੀਆਂ ਬਹੁਤ ਵੱਡੀਆਂ ਧਾੜਾਂ ਹਨ, ਜੋ ਲੋਕਾਂ ਨੂੰ ਭੰਬਲਭੂਸੇ ਪਾਉਣ ਵਾਲੇ ਕਿਸੇ ਵੀ ਵਰਤਾਰੇ ਨੂੰ ਵਿਗਿਆਨ ਦੀ ਕਸਵੱਟੀ ਤੇ ਪਰਖ ਕੇ ਘੰਟਿਆਂ ਦਿਨਾਂ ਵਿੱਚ ਹੀ, ਹਾਸਲ ਪ੍ਰਚਾਰ ਪਰਸਾਰ ਸਾਧਨਾਂ ਰਾਹੀਂ ਕਰੋੜਾਂ ਕਰੋੜ ਲੋਕਾਂ ਨੂੰ ਸਿੱਖਿਅਤ ਕਰ ਸਕਦੇ ਹਨ। ਪਰ ਨਾ ਤਾਂ ਸਰਕਾਰਾਂ ਤੇ ਨਾ ਹੀ ਇਨ੍ਹਾਂ ਵਿਗਿਆਨੀਆਂ ਦੀ, ਇਸ ਪਾਸੇ ਕੋਈ ਰੁਚੀ ਹੈ। ਮਤਲਬ ਸਾਫ਼ ਹੈ ਕਿ ਸਰਕਾਰਾਂ ਨਹੀਂ ਚਾਹੁੰਦੀਆਂ ਕਿ ਲੋਕ ਤਰਕਸ਼ੀਲ ਬਣਨ, ਕਿਸੇ ਵੀ ਗੱਲ ਤੇ ਕਿੰਤੂ ਕਰਨ ਦਾ ਵੱਲ ਸਿੱਖਣ, ਉਹਨਾਂ ਨੂੰ ਸੁਆਲੀਆ ਚਿੰਨ੍ਹ ਲਾਉਣ ਦੀ ਆਦਤ ਪਵੇ। ਉਹ ਜਾਣਦੇ ਹਨ ਕਿ ਅੱਜ ਲੋਕ ਬੀਮਾਰ ਕਿਉਂ ? ਐਕਸੀਡੈਂਟ ਕਿਉਂ ? ਇਹ ਕਿਉਂ ? ਉਹ ਕਿਉਂ ? ਕਿਉਂ ? ਕਿਉਂ ? ਕਿਉਂ ? ਕਰਨਾ ਸਿੱਖ ਗਏ ਤਾਂ ਕੱਲ੍ਹ ਨੂੰ ਉਹ ਭੁੱਖ ਮਰੀ ਕਿਉਂ ? ਕੰਗਾਲੀ ਕਿਉਂ ? ਬੇਰੁਜ਼ਗਾਰੀ ਕਿਉਂ ? ਬੇ ਇਨਸਾਫ਼ੀ ਕਿਉਂ ? ਧੱਕਾ ਕਿਉਂ ? ਲੁੱਟ ਕਿਉਂ ? ਅਨਿਆਂ ਕਿਉਂ ? - ਇਹਨਾਂ ਵੱਡੇ ਸਵਾਲਾਂ, ਉਹਨਾਂ ਦੇ ਕਾਰਨਾਂ ਤੇ ਹੱਲ ਲੱਭਣ ਨੂੰ ਵੀ ਸੰਬੋਧਿਤ ਹੋਣਗੇ। ਉਹ ਇਸ ਤੋਂ ਤ੍ਰਹਿੰਦੇ ਹਨ, ਉਹ ਨਹੀਂ ਚਾਹੁੰਦੇ ਕਿ ਲੋਕ ਕਿਉਂ, ਕਿੰਤੂ ਤੇ ਕਿਵੇਂ ਦੀ ਰੱਟ ਲਾਉਣ। ਇਹੋ ਕਾਰਨ ਹੈ ਕਿ ਉਹ ਗੈਰ ਵਿਗਿਆਨਕ ਸ਼ੋਸ਼ਿਆਂ ਦੇ ਸੋਮਿਆਂ (ਡੇਰਿਆਂ, ਸੁਲਹ ਦੇ ਪਾਣੀ ਸਰੋਤਾਂ ਜਾਂ ਖੰਭ ਵਾਲੇ ਬਾਬਿਆਂ ਆਦਿ) ਦਾ ਪਰਦਾਫਾਸ਼ ਕਰਨ ਦੀ ਬਜਾਇ ਲੋਕਾਂ ਨੂੰ ਉਥੇ ਪੁਚਾਉਣ ਲਈ ਸਪੈਸ਼ਲ ਬੱਸਾਂ ਦਾ ਪ੍ਰਬੰਧ ਕਰਦੇ ਹਨ। ਡੇਰਿਆਂ ਦੀ ਆਮਦਨ ਨੂੰ ਇਨਕਮ ਟੈਕਸ ਤੋਂ ਮੁਕਤ ਕਰਦੇ ਹਨ ਤੇ ਜੇ ਲੋੜ ਪਵੇ ਤਾਂ ਉਹਨਾਂ ਨੂੰ, ਲੋਕਾਂ ਤੇ ਤਰਕਸ਼ੀਲਾਂ ਦੇ ਰੋਹ ਤੋਂ ਵੀ ਬਚਾਉਂਦੇ ਹਨ। ਅਜੇਹੀ ਹਾਲਤ ਵਿੱਚ ਵਿਸ਼ਾਲ ਲੋਕਾਈ ਨੂੰ ਵਿਗਿਆਨਕ ਸੋਚ ਨਾਲ ਲੈਸ ਕਰਨ ਤੇ ਜਾਗਰਤ ਕਰਨ ਦੀ ਜਿੰਮੇਵਾਰੀ, ਲੋਕ-ਪੱਖੀ ਲੋਕਾਂ (ਤਰਕਸ਼ੀਲਾਂ ਤੇ ਬੁਧੀਜੀਵੀਆਂ) ਸਿਰ ਆਉਂਦੀ ਹੈ। ਸਾਡੇ ਸਾਰਿਆਂ ਸਿਰ ਇਹ ਇੱਕ ਇਤਿਹਾਸਕ ਜਿੰਮੇਵਾਰੀ ਹੈ ਜੋ ਸਾਨੂੰ ਤਨਦੇਹੀ ਨਾਲ ਨਿਭਾਉਣੀ ਚਾਹੀਦੀ ਹੈ।

*? ਕੋਈ ਹੋਰ ਗੱਲ ਜੋ ਤੁਸੀਂ ਦੱਸਣੀ ਚਾਹੋ।*

- ਅੰਤ ਵਿੱਚ ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਸੱਚ-ਝੂਠ, ਨੇਕੀ-ਬਦੀ, ਨਿਆਂ-ਅਨਿਆਂ, ਤਰਕਸ਼ੀਲਤਾ-ਤਰਕਵਿਹੀਨਤਾ, ਵਿਗਿਆਨ ਤੇ ਗੈਰ ਵਿਗਿਆਨ ਦੀ ਜੰਗ ਦੁਨੀਆਂ ਵਿੱਚ ਹਮੇਸ਼ਾ ਚਲਦੀ ਆਈ ਹੈ ਤੇ ਜਿੱਤ ਸਦਾ ਸੱਚ, ਨੇਕੀ, ਨਿਆਂ, ਤਰਕਸ਼ੀਲਤਾ ਤੇ ਵਿਗਿਆਨ ਦੀ ਹੋਈ ਹੈ। ਝੂਠ ਅਨਿਆਂ ਦੀਆਂ ਤਾਕਤਾਂ ਕਿਸੇ ਮੌਕੇ ਸਤਈ ਤੌਰ ਤੇ ਤਕੜੀਆਂ ਲੱਗ ਸਕਦੀਆਂ ਹਨ, ਪਰ ਸੱਚ ਤੇ ਨਿਆਂ ਦੇ ਵੇਗ ਤੇ ਸੇਕ ਅੱਗੇ ਉਹ ਟਿਕ ਨਹੀਂ ਸਕਦੀਆਂ। ਵੇਲਾ ਵਿਹਾ ਚੁੱਕੀਆਂ ਤਰਕਵਿਹੀਨ ਗੱਲਾਂ ਕੂੜੇ ਦੇ ਢੇਰ ਤੇ ਜਾਣ ਲਈ ਸਰਾਪੀਆਂ ਹੁੰਦੀਆਂ ਹਨ। ਝੂਠ ਦੇ ਪੈਰ ਨਹੀਂ ਹੁੰਦੇ ਤੇ ਹਨ੍ਹੇਰੇ ਦਾ ਆਪਣਾ ਕੋਈ ਸਰੂਪ ਨਹੀਂ ਹੁੰਦਾ। ਇਹਨਾਂ ਦੀ ਹੋਂਦ ਹੀ ਸੱਚ ਤੇ ਚਾਨਣ ਦੇ ਨਾ ਹੋਣ ਕਰਕੇ ਹੁੰਦੀ ਹੈ। ਸੱਚ ਦੇ ਆਸ਼ਕ ਬਣਕੇ, ਝੂਠ ਦੇ ਵਣਜਾਰਿਆਂ ਨੂੰ ਚੁਣੌਤੀ ਦੇਣਾ ਹੀ ਅਸਲ ਮਨੁੱਖੀ ਕਰਮ ਹੈ।

# ? ਕੁਝ ਇੱਕ ਸੁਆਲ ?

ਰਾਵਿੰਦਰ 'ਰਾਹੀ'

ਅਕਸਰ ਹੀ ਇਹ ਸੁਆਲ ਸਾਡੇ ਸਾਹਮਣੇ ਲੋਕ ਕਰਦੇ ਨੇ, 'ਕਿ ਅਸੀਂ ਤਾਂ ਸਿਰਫ ਸਾਧਾਂ ਸੰਤਾਂ ਦੇ ਕਥਨਾਂ ਨੂੰ ਮੰਨਦੇ ਹਾਂ। ਜਿਵੇਂ ਤੁਸੀਂ ਵਿਗਿਆਨੀਆਂ ਦੇ ਕਥਨਾਂ ਨੂੰ ਮੰਨਦੇ ਹੋ। ਪਰ ਤੁਸੀਂ ਵੀ ਕਦੇ ਇਨ੍ਹਾਂ ਨੂੰ ਪਰਖ ਕੇ ਦੇਖਿਐ ?'

ਵਿਗਿਆਨੀਆਂ ਅਤੇ ਸਾਧਾਂ ਦੇ ਕਥਨਾਂ ਵਿਚ ਜ਼ਮੀਨ ਅਸਮਾਨ ਦਾ ਫਰਕ ਹੈ। ਕੋਈ ਵੀ ਵਿਗਿਆਨੀ, ਅਧਿਐਨ ਕੀਤੇ ਬਗੈਰ ਚਰਚਾ ਨਹੀਂ ਕਰਦਾ। ਪਰ ਸਾਧ-ਸੰਤ ਤਾਂ ਸਿਰਫ ਸਾਡੀਆਂ ਭਾਵਨਾਵਾਂ ਨੂੰ ਟੁੰਬਦੇ ਨੇ ਅਤੇ ਲੋਕ ਪਰਲੋਕ ਦੇ ਇਕਰਾਰ ਕਰਦੇ ਨੇ ਜਾਂ ਫੇਰ ਆਪਣੇ ਬਚਨਾਂ ਰਾਹੀਂ ਲੋਕਾਂ ਨੂੰ ਫੁਸਲਾਉਂਦੇ ਨੇ। ਇਨ੍ਹਾਂ ਦੇ ਬਚਨਾਂ ਨੂੰ ਤੁਸੀਂ ਕਦੇ ਵੀ ਪਰਖਣ ਦੀ ਜੁਰਅਤ ਨਹੀਂ ਕਰਦੇ, ਜਦੋਂ ਕਿ ਵਿਗਿਆਨੀ ਦੀ ਕਹੀ ਹਰ ਗੱਲ ਨੂੰ ਅਸੀਂ ਪਰਖ ਸਕਦੇ ਹਾਂ।

ਆਉ ਹੁਣ ਇਨ੍ਹਾਂ ਦੇ ਬਚਨਾਂ ਤੇ ਵੀ ਇਕ ਨਜ਼ਰ ਮਾਰੀਏ। ਇਹ ਅਕਸਰ ਹੀ ਕਹਿੰਦੇ ਨੇ, ਕਿ 'ਰੱਬ' ਨੂੰ ਪਾਉਣ ਲਈ ਸਾਨੂੰ ਸੱਚੇ ਮਨੋ ਤੱਪਸਿਆ ਕਰਨੀ ਚਾਹੀਦੀ ਹੈ, ਨਾਮ ਜਪਦੇ ਜਾਉ ਇਹ ਅਵੱਸ਼ ਹੀ ਤੁਹਾਨੂੰ ਮਿਲੇਗਾ।

ਜਦੋਂ ਇਨ੍ਹਾਂ ਨੂੰ ਉਲਟਾ ਇਹ ਪੁੱਛਦੇ ਹਾਂ, 'ਕਿ ਫੇਰ ਤੁਸੀਂ ਮੰਨਦੇ ਹੋਏ ਵੀ ਕਿਉਂ ਨਹੀਂ ਤਪੱਸਿਆ ਕਰਦੇ?'

ਫੇਰ ਉਨ੍ਹਾਂ ਦਾ ਉੱਤਰ ਹੁੰਦਾ ਹੈ, 'ਕਿ ਇਹ ਅਸੀਂ ਕਿਵੇਂ ਕਰ ਸਕਦੇ ਹਾਂ, ਇਹ ਤਾਂ ਸਾਧਾਂ ਸੰਤਾਂ ਦਾ ਕੰਮ ਹੈ? ਸਾਨੂੰ ਤਾਂ ਘਰ ਦੇ ਕੰਮਾਂ ਤੋਂ ਹੀ ਛੁਟਕਾਰਾ ਨਹੀਂ ਮਿਲਦਾ।'

'ਜੇ ਅਸੀਂ ਸੱਚੇ ਮਨੋ ਤੱਪਸਿਆ ਕਰ ਵੀ ਲਈਏ ਤੇ ਫੇਰ ਵੀ ਕੁਝ ਨਾ ਲੱਭੇ ਤਾਂ ?'

'ਇਹ ਕਿਵੇਂ ਹੋ ਸਕਦਾ ਹੈ, ਨਾ ਮਿਲੇ। ਪਰ ਇਹ ਕੀ ਪਤਾ ਤੁਸੀਂ ਸੱਚੇ ਮਨੋ ਕਰਦੇ ਵੀ ਹੋ ਕੇ ਨਹੀਂ।'

'ਫੇਰ ਤੁਹਾਡੇ 'ਚੋਂ ਕਿਸੇ ਨੇ 'ਰੱਬ' ਨੂੰ ਪਾਇਆ ਅੱਜ ਤੱਕ ਕਿ ਐਵੇਂ ਹੀ ਅੱਖਾਂ ਮੀਚ ਕੇ ਮਗਰ ਲੱਗੇ ਫਿਰਦੇ ਹੋ?'

ਫੇਰ ਵੀ ਇਹ ਇਹੀ ਉਤਰ ਦੇਣਗੇ 'ਜੀ ਅਸੀਂ ਕਿਵੇਂ ਪਾ ਸਕਦੇ ਹਾਂ, ਅਸੀਂ ਤਾਂ ਦੁਨੀਆਦਾਰੀ 'ਚੋਂ ਹੀ ਨਹੀਂ ਨਿਕਲ ਸਕਦੇ।'

ਹੁਣ ਜੇ ਇਨ੍ਹਾਂ ਦੀਆਂ ਕਹੀਆਂ ਗੱਲਾਂ ਨੂੰ ਜ਼ਰਾ ਧਿਆਨ ਨਾਲ ਪਰਖੀਏ ਤਾਂ ਪਤਾ ਲਗਦਾ ਹੈ ਕਿ ਇਹ ਕੰਮ ਤਾਂ ਸਿਰਫ ਸਾਧਾਂ ਸੰਤਾਂ ਦਾ ਹੀ ਹੈ ਕਿਉਂਕਿ ਉਹ ਵਿਹਲੇ ਨੇ ਸਿਰਫ ਇਸ ਕੰਮ ਲਈ। ਆਮ ਲੋਕਾਂ ਨੂੰ ਤਾਂ ਆਪਣੇ ਦੁਨਿਆਵੀ ਕੰਮਾਂ ਤੋਂ ਹੀ ਛੁਟਕਾਰਾ ਨਹੀਂ ਮਿਲਦਾ। ਭਾਵ ਇਹ ਕਿ ਦੁਨੀਆਂਦਾਰੀ ਤੋਂ ਭੱਜੇ ਲੋਕਾਂ ਦਾ ਹੀ ਇਹ ਕੰਮ ਹੈ ਕਿ ਉਹ 'ਰੱਬ' ਦੀ ਭਾਲ ਕਰ ਸਕਦੇ ਹਨ।

ਜੋ ਆਦਮੀ ਦੁਨੀਆਦਾਰੀ ਤੋਂ ਭੱਜ ਹੀ ਗਿਆ, ਉਹ ਦੁਨਿਆਵੀ ਲੋਕਾਂ ਦਾ ਭਲਾ ਕੀ ਕਰ ਸਕਦਾ ਹੈ। ਉਹ ਤਾਂ ਸਿਰਫ ਇਸ ਤਮਾਸ਼ੇ ਨੂੰ ਬਾਹਰ ਖੜੋ ਕੇ ਤੱਕਣ ਹੀ ਜਾਣਦਾ ਹੈ।

ਇਕ ਕਾਰਖਾਨੇ ਦੇ ਬਾਹਰ ਖੜ੍ਹੇ ਕੇ ਉਸ ਦੇ ਸਾਰੇ ਹਾਲਾਤਾਂ ਨੂੰ ਨਹੀਂ ਸਮਝਿਆ ਜਾ ਸਕਦਾ। ਉਸ ਵਿਚ ਕੀ-ਕੀ ਵਾਪਰ ਰਿਹਾ ਹੈ, ਇਹ ਤਾਂ ਉਸ ਦੇ ਧੁਰ ਅੰਦਰ ਜਾਕੇ ਹੀ ਪਤਾ ਕੀਤਾ ਜਾ ਸਕਦਾ ਹੈ। ਜਦੋਂ ਤੱਕ ਅਸੀਂ ਲੋਕਾਂ ਦੇ ਧੁਰ ਅੰਦਰ ਤੱਕ ਨਹੀਂ ਜਾਂਦੇ ਉਦੋਂ ਤੱਕ ਅਸੀਂ ਪੂਰੀ ਤਰ੍ਹਾਂ ਉਨ੍ਹਾਂ ਬਾਰੇ ਨਹੀਂ ਜਾਣ ਸਕਦੇ ਕਿ ਉਨ੍ਹਾਂ ਦੀਆਂ ਕੀ-ਕੀ ਸਮਸਿਆਵਾਂ ਹਨ। ਪੂਰਾ ਅਧਿਐਨ ਕਰਨ ਤੋਂ ਬਾਅਦ ਹੀ ਕਿਸੇ ਸਿੱਟੇ ਤੇ ਪਹੁੰਚ ਸਕਦੇ ਹਾਂ। ਫੇਰ ਹੀ ਉਨ੍ਹਾਂ ਦਾ ਕੋਈ ਹੱਲ ਲੱਭਣ ਵਿਚ ਅਸੀਂ ਕਾਮਯਾਬ ਹੋ ਸਕਦੇ ਹਾਂ। ਪਰ ਇਹ ਦੁਨੀਆਦਾਰੀ ਤੋਂ ਭੱਜੇ ਲੋਕ ਸਾਡੀਆਂ ਸਮਸਿਆਵਾਂ ਦੇ ਕਿਵੇਂ ਹੱਲ ਕਰਨ ਦਾ ਦਮ ਭਰਦੇ ਹਨ। ਇਹ ਤਾਂ ਸਿਰਫ ਲੋਕਾਂ ਦੀਆਂ ਭਾਵਨਾਵਾਂ ਨੂੰ ਟੁੰਬਦੇ ਨੇ ਤੇ ਆਪਣੀ ਜਾਦੂਮਈ ਬੋਲੀ ਨਾਲ ਭੋਲੇ ਭਾਲੇ ਲੋਕਾਂ ਨੂੰ ਮਗਰ ਲਾ ਕੇ ਉਨ੍ਹਾਂ ਦੀ ਆਰਥਿਕ ਲੁੱਟ ਕਰਕੇ ਆਪਣੇ ਡੇਰਿਆਂ ਨੂੰ ਮਹਿਲ ਨੁਮਾ ਬਣਾਕੇ ਐਸ਼-ਪ੍ਰਸਤੀਆਂ ਕਰਦੇ ਨੇ।

ਰਹੀ ਹੁਣ ਸੱਚੇ ਮਨ ਨੂੰ ਪਰਖਣ ਦੀ ਗੱਲ, ਇਹ ਲੋਕ ਇਥੋਂ ਤੱਕ ਤਾਂ ਮੰਨਦੇ ਨੇ ਕਿ ਇਹ ਤਾਂ ਕਰਨ ਵਾਲੇ ਆਦਮੀ ਨੂੰ ਹੀ ਪਤਾ ਹੈ ਕਿ ਉਹ ਸੱਚੇ ਮਨੋ ਕਰ ਰਿਹਾ ਹੈ ਜਾਂ ਨਹੀਂ। ਕੋਈ ਦੂਜਾ ਬੰਦਾ ਕਿਸੇ ਦੂਜੇ ਦੀ ਪੀੜ ਬਾਰੇ ਨਹੀਂ ਜਾਣ ਸਕਦਾ, ਕਿ ਕਿੰਨੀ ਹੋ ਰਹੀ ਹੈ। ਆਦਮੀ ਦੇ ਮਨ ਅੰਦਰ ਕੀ ਹੈ ਇਹ ਵੀ ਅਸੀਂ ਨਹੀਂ ਜਾਣ ਸਕਦੇ। ਅਸੀਂ ਕੀ ਸੋਚਦੇ ਹਾਂ ਇਹ ਵੀ ਕੋਈ ਦੂਜਾ ਨਹੀਂ ਜਾਣ ਸਕਦਾ।

ਪਰ ਸੱਚੇ ਮਨ ਨਾਲ ਕੀਤੇ ਕੰਮ ਦੇ ਸਿੱਟੇ ਤੋਂ ਤਾਂ ਅਸੀਂ ਜਾਣ ਹੀ ਸਕਦੇ ਹਾਂ ਕਿ ਉਸ ਨੇ ਕਿੰਨਾ ਕੁ ਮਨ ਲਾ ਕੇ ਕੰਮ ਕੀਤਾ ਹੈ। ਆਉ ਦੇਖੀਏ :

ਇਕ ਥਾਂ ਉਤੇ ਚਾਰ ਪੰਜ ਮਜ਼ਦੂਰ ਇਕੋ ਨਾਲ ਦਾ ਕੰਮ ਕਰਦੇ ਨੇ। ਆਪਣੇ ਕੰਮ ਪ੍ਰਤੀ ਹਰ ਇਕ ਦੀ ਸੋਚ ਵੱਖੋ ਵੱਖਰੀ ਹੋਵੇਗੀ। ਕੰਮ ਕਰਨ ਦੀ ਸਮਰੱਥਾ ਵੀ ਵੱਖੋ ਵੱਖਰੀ ਹੋਵੇਗੀ। ਪਰ ਇਹ ਫਰਕ ਮਾਮੂਲੀ ਹੋਵੇਗਾ ਜੇ ਕਰ ਉਹ ਸਾਰੇ ਦੇ ਸਾਰੇ ਮਜ਼ਦੂਰ ਇਕੋ ਹੀ ਪੱਧਰ ਦੇ ਹੋਣ। ਹੁਣ ਜੇ ਇਨ੍ਹਾਂ ਚੋ ਇਕ ਦੋ ਮਜ਼ਦੂਰ ਕੰਮ ਹੀ ਇੰਨਾ ਘੱਟ ਕਰਨ ਕਿ ਉਹ ਫਰਕ ਆਮ ਬੰਦੇ ਨੂੰ ਵੀ ਦਿਸੇ ਫੇਰ ਅਸੀਂ ਇਹੀ ਕਹਾਂਗੇ ਕਿ ਅੱਜ ਉਨ੍ਹਾਂ ਨੇ ਮਨ ਲਾ ਕੇ ਕੰਮ ਨਹੀਂ ਕੀਤਾ ਜਦੋਂ ਕਿ ਹਾਲਾਤ ਸਭ ਲਈ ਬਰਾਬਰ ਸਨ। ਅਸੀਂ ਕੰਮ ਕਰਨ ਦੇ ਢੰਗ ਜਾਂ ਕੀਤੇ ਕੰਮ ਨੂੰ ਵੇਖ ਕੇ ਹੀ ਸਿੱਟੇ ਕੱਢ ਸਕਦੇ ਹਾਂ ਕਿ ਕਿਸੇ ਨੇ ਮਨ ਲਾ ਕੇ ਕੰਮ ਕੀਤਾ ਜਾਂ ਨਹੀਂ।

ਪਰ ਸਾਧਾਂ ਸੰਤਾਂ ਦੇ ਸੱਚੇ ਮਨ ਨੂੰ ਜਾਂ ਝੂਠੇ ਮਨ ਨੂੰ ਅਸੀਂ ਕਿਸ ਆਧਾਰ ਉਤੇ ਪਰਖੀਏ। ਜਦੋਂ ਕਿ ਉਨ੍ਹਾਂ ਦੇ ਸਿੱਟੇ ਤਾਂ ਨਿਕਲਦੇ ਹੀ ਨਹੀਂ। ਜੇ ਉਨ੍ਹਾਂ 'ਰੱਬ' ਨੂੰ ਪਾ ਲਿਆ ਤਾਂ ਫੇਰ ਇਹਦਾ ਦੂਜੇ ਨੂੰ ਕੀ ਫਾਇਦਾ ? ਜੇ ਕਿਸੇ ਨੇ ਹੋਰ ਨੇ ਪਾਉਣਾ ਹੋਵੇ ਤਾਂ ਉਹ ਵੀ ਤੱਪਸਿਆ ਕਰੇ। ਇਸ ਦਾ ਮਤਲਬ ਕਿ 'ਰੱਬ' ਨੂੰ ਪਾਉਣ ਲਈ ਸਾਰੇ ਸੰਸਾਰ ਦੇ ਲੋਕਾਂ ਨੂੰ ਤੱਪਸਿਆ ਕਰਨੀ ਪਏਗੀ। ਫੇਰ ਹੀ ਉਨ੍ਹਾਂ ਦੀਆਂ ਸਮਸਿਆਵਾਂ ਦੇ ਹੱਲ ਲੱਭਣਗੇ।

ਇਸ ਦੇ ਮੁਕਾਬਲੇ ਵਿਗਿਆਨੀਆਂ ਦੇ ਕੀਤੇ ਤਜਰਬੇ ਸਾਰੇ ਮਨੁੱਖਾਂ ਲਈ ਸਾਂਝੇ ਹੁੰਦੇ ਹਨ। ਉਨ੍ਹਾਂ ਦੀ ਘੋਖ ਪੜਤਾਲ ਤੋਂ ਜੋ ਸਿੱਟੇ ਨਿਕਲਦੇ ਹਨ ਉਸ ਦਾ ਸਾਰੀ ਮਨੁੱਖਤਾ ਨੂੰ ਲਾਭ ਹੁੰਦਾ ਹੈ। ਲੋਕਾਂ ਨੂੰ ਮੁਢ ਤੋਂ ਕੁਝ ਵੀ ਸ਼ੁਰੂ ਨਹੀਂ ਕਰਨਾ ਪੈਂਦਾ। ਜੇ ਅਸੀਂ ਟੀ. ਵੀ. ਦੀ ਵਰਤੋਂ ਕਰਨੀ ਹੈ ਤਾਂ ਬਜ਼ਾਰ ਵਿਚੋਂ ਖਰੀਦ ਸਕਦੇ ਹਾਂ। ਇਹ ਨਹੀਂ ਕਿ ਪਹਿਲਾਂ ਅਸੀਂ ਇਹ ਤਜਰਬਾ ਕਰੀਏ ਕਿ ਆਵਾਜ਼ ਨੂੰ ਤਰੰਗਾਂ ਵਿਚ ਕਿਵੇਂ ਬਦਲਿਆ ਜਾ ਸਕਦਾ ਹੈ, ਫੇਰ ਇਹ ਤਜਰਬਾ ਕਰੀਏ ਕਿ ਤਸਵੀਰ ਨੂੰ ਤਰੰਗਾਂ ਵਿਚ ਕਿਵੇਂ ਬਦਲਿਆ ਜਾਂਦਾ ਹੈ। ਫੇਰ ਜਾ ਕੇ ਅਸੀਂ ਟੀ. ਵੀ. ਬਣਾਈਏ। ਯਾਨੀ ਕਿ ਜੋ ਵਿਗਿਆਨ ਨੇ ਇਕ ਵਾਰ ਕਰ ਦਿਤਾ ਉਸ ਨੂੰ ਮੁੜ ਮੁੜ ਦੁਹਰਾਉਣ ਦੀ ਲੋੜ ਨਹੀਂ ਇਹੀ ਖੂਬੀ ਹੈ ਵਿਗਿਆਨ ਵਿੱਚ। ਇਸੇ ਗੁਣ ਨੇ ਸਾਡੀ ਜ਼ਿੰਦਗੀ ਨੂੰ ਇੰਨਾ ਅਰਾਮਦਾਇਕ ਬਣਾ ਦਿੱਤਾ ਹੈ, ਜਿੰਨਾਂ ਅਸੀਂ ਸੋਚ ਵੀ ਨਹੀਂ ਸਕਦੇ।

ਦੂਜੇ ਪਾਸੇ ਇਹ ਇਕ ਹੋਰ ਵੀ ਸਿਖਿਆ ਦਿੰਦੇ ਨੇ ਕਿ ਜੋ ਕੁਝ ਵੀ ਸੰਸਾਰ ਵਿਚ ਹੈ, ਉਹ ਸੱਭ ਕੁਝ 'ਰੱਬ' ਦਾ ਹੈ ਆਪਣਾ ਕੁਝ ਵੀ ਨਹੀਂ। ਜੋ ਵੀ ਊਚ-ਨੀਚ, ਅਮੀਰੀ ਗਰੀਬੀ ਜਾਂ ਦੁੱਖ ਸੁੱਖ ਅਸੀਂ ਭੋਗਦੇ ਹਾਂ, ਉਹ ਉਸੇ ਦੀ ਦੇਣ ਹਨ।

ਉਪਰੋਂ ਉਪਰੋਂ ਦੇਖਿਆਂ ਇਉਂ ਲੱਗਦਾ ਹੈ ਕਿ ਅੱਜ ਦੇ ਦੌਰ ਵਿਚ ਚੱਲ ਰਹੀ ਸਿਆਸਤ ਦੀ ਲੜਾਈ ਵਿਚ ਇਹ ਸਾਧ-ਸੰਤ ਕਿਸੇ ਵੀ ਧਿਰ ਨਾਲ ਨਹੀਂ। ਇਹ ਤਾਂ ਇਸ ਲੜਾਈ ਨੂੰ ਨਿਰਪੱਖ ਹੋ ਕੇ ਦੇਖ ਰਹੇ ਨੇ। ਪਰ ਹੋ ਇਸ ਦੇ ਬਿਲਕੁਲ ਹੀ ਉਲਟ ਰਿਹਾ ਹੈ, ਇਹ ਤਾਂ ਸਪਸ਼ਟ ਤੌਰ ਤੇ ਵੱਡੇ ਲੋਕਾਂ ਦੇ ਹੱਕ ਵਿਚ ਭੁਗਤਦੇ ਨੇ। ਜਦੋਂ ਇਹ ਕਹਿੰਦੇ ਨੇ ਕਿ ਸਭ ਕੁਝ ਹੀ 'ਰੱਬ' ਦਾ ਹੀ ਹੈ।

ਇਉਂ ਇਹ ਅਜਿਹੀ ਸਿਖਿਆ ਦੇ ਕੇ ਸਾਡੇ ਭੋਲੇ ਭਾਲੇ ਲੋਕਾਂ ਵਿਚ ਜੋ ਵੀ ਆਪਣੇ ਹੱਕ ਲਈ ਸੰਘਰਸ਼ ਕਰਨ ਦੇ ਕੁਝ ਅੰਸ਼ ਹਨ, ਉਨ੍ਹਾਂ ਨੂੰ ਮਾਰ ਦਿੰਦੇ ਹਨ। ਇਥੇ ਲੋੜ ਤਾਂ ਇਹ ਹੈ ਉਨ੍ਹਾਂ ਨੂੰ ਚੇਤਨ ਕਰਕੇ ਸਹੀ ਪਾਸੇ ਲਾਉਣ ਦੀ ਤਾਂ ਜੋ ਇਸ ਸਮਾਜਿਕ ਢਾਂਚੇ ਨੂੰ ਬਦਲ ਕੇ ਆਪਣੇ ਜਿਉਣ ਜੋਗਾ ਬਣਾ ਸਕਣ। ਪਰ ਇਹ ਸਾਧ ਸੰਤ ਇਨ੍ਹਾਂ ਦੇ ਇਸ ਸੁਭਾ ਨੂੰ ਹੋਰ ਵੀ ਖੁੰਢਾ ਕਰਦੇ ਨੇ ਤੇ ਉਨ੍ਹਾਂ ਨੂੰ 'ਰੱਬ' ਦਾ ਖੌਫ਼ ਦਿੰਦੇ ਨੇ ਅਤੇ ਉਲਟੀ ਪੱਟੀ ਪੜ੍ਹਾ ਕੇ ਲੋਕ ਦੋਖੀ ਤਾਕਤਾਂ ਦੇ ਮੋਹਰੇ ਬਣਾ ਦਿੰਦੇ ਨੇ। ਅਸਲ ਵਿਚ ਇਹ ਲੋਕ ਦੋਖੀ ਤਾਕਤਾਂ ਚਾਹੁੰਦੀਆਂ ਵੀ ਇਹੀ ਹਨ ਕਿ ਇਹ ਲੋਕ ਵਹਿਮਾਂ-ਭਰਮਾਂ, ਅਨਪੜ੍ਹਤਾ ਤੇ ਜਹਾਲਤ ਦੀ ਭੱਠੀ ਵਿਚ ਭੁੱਜਦੇ ਰਹਿਣ। ਇਸੇ ਲਈ ਇਹ ਆਪ ਪਹਿਲ ਕਰਦੇ ਨੇ ਇਨ੍ਹਾਂ ਸੰਤਾਂ ਸਾਧਾਂ ਦੇ ਗੋਡੀਂ ਹੱਥ ਲਾਉਣ ਵਿਚ। ਫੇਰ ਉਨ੍ਹਾਂ ਦੇ ਪੂਰੇ ਗੁਣਗਾਣ ਗਾਉਂਦੇ ਹਨ ਤਾਂ ਜੋ ਲੋਕ ਸੋਚਣ ਲਈ ਮਜ਼ਬੂਰ ਹੋ ਜਾਣ ਕਿ ਜਦੋਂ ਸਾਡੇ ਇਹ ਵੱਡੇ ਵੱਡੇ ਨੇਤਾ ਲੋਕ ਹੀ ਇਨ੍ਹਾਂ ਨੂੰ ਐਨੀ ਮਾਨਤਾ ਦਿੰਦੇ ਨੇ ਤਾਂ ਜ਼ਰੂਰ ਇਹ 'ਪਹੁੰਚੇ ਵੇ' ਹੋਣਗੇ। ਇਸੇ ਭਰਮ ਭੁਲੇਖੇ ਵਿਚ ਸਾਡੇ ਲੋਕ ਨਾਲੇ ਤਾਂ ਆਪਣੀ ਆਰਥਿਕ ਲੁੱਟ ਕਰਵਾ ਰਹੇ ਨੇ ਤੇ ਦੂਜਾ ਆਪਣੇ ਅਧਿਕਾਰਾਂ ਤੋਂ ਵਾਂਝੇ ਵੀ ਰਹਿ ਰਹੇ ਨੇ ਜੋ ਅਸਲ ਵਿਚ ਉਨ੍ਹਾਂ ਦੇ ਜਮਾਂਦੂਰ ਅਧਿਕਾਰ ਬਣਦੇ ਨੇ।

ਭਾਰਤੀ ਲੋਕਾਂ ਦੀਆਂ ਧਾਰਮਿਕ, ਜ਼ਾਤਪਾਤੀ ਕਮਜ਼ੋਰੀਆਂ, ਅਨਪੜ੍ਹਤਾ ਅਤੇ ਜ਼ਹਾਲਤ ਦਾ ਲਾਹਾ ਅਜਿਹੇ ਚੁਸਤ ਅਨਸਰ ਲੈ ਰਹੇ ਹਨ। ਇਹ ਲੋਕਾਂ ਦੀਆਂ ਸਮਸਿਆਵਾਂ ਹੱਲ ਕਰਨ ਦੀ ਬਜਾਏ ਇਨ੍ਹਾਂ ਦੀਆਂ ਭਾਵਨਾਵਾਂ ਨੂੰ ਵਰਤ ਕੇ ਆਪਣੀ ਕੁਰਸੀ ਤੇ ਸਰਕਾਰ ਬਚਾਈ ਰੱਖਦੇ ਹਨ। ਅੱਜ ਲੋੜ ਹੈ ਸਾਨੂੰ ਇਨ੍ਹਾਂ ਭੋਲੇ ਭਾਲੇ ਲੋਕਾਂ ਨੂੰ ਇਨ੍ਹਾਂ ਅਨਸਰਾਂ ਦੇ ਫੈਲਾਏ ਜਾਲ ਵਿਚੋਂ ਆਜ਼ਾਦ ਕਰਵਾ ਕੇ ਸਹੀ ਰਸਤੇ ਲਿਆਉਣ ਦੀ।

ਹੀਰ ਆਖਦੀ ਜੋਗੀਆ ਝੂਠ ਆਖੇਂ,
ਹਰ ਕੋਈ ਪਾਖੰਡ ਨੂੰ ਜਾਣਦਾ ਏ।
ਭੁੱਲ ਭੁਲੇਖੇ ਜੇ ਕੋਈ ਆ ਜਾਂਦਾ,
ਦੂਜੀ ਵਾਰ ਨਾ ਮੁੱਖ ਦਿਖਾਂਵਦਾ ਏ।
ਥਾਂ ਥਾਂ 'ਤੇ ਤਰਕਾਂ ਨੇ ਲਾਏ ਪਹਿਰੇ,
ਡੇਰੇ ਆਪਣੇ ਤੇ ਨਾ ਕੋਈ ਆਂਵਦਾ ਏ।
ਤੇਰੀ ਫੁਲਕੇ ਦਾ ਕਿਤੇ ਜੁਗਾੜ ਕਰੀਏ,
ਬੋਤਲ ਮੁਰਗਾ ਨਾ ਕੋਈ ਚੜ੍ਹਾਂਵਦਾ ਏ।

ਕਰਮਜੀਤ ਕੌਰ, ਬਕਰਾਹਾਂ (ਪਾਤੜਾਂ)



# ਸ਼ਰਾਬਨੋਸ਼ੀ ਮਾੜੇ ਪੱਖ

ਰਾਜਿੰਦਰ ਜੀਤ

ਜਾਪਾਨੀ ਕਹਾਵਤ ਹੈ ਕਿ ਪਹਿਲਾਂ ਬੰਦਾ ਸ਼ਰਾਬ ਨੂੰ ਪੀਂਤਾ ਹੈ, ਫਿਰ ਸ਼ਰਾਬ ਪੈਸੇ ਨੂੰ ਪੀਂਦੀ ਹੈ ਤੇ ਅੰਤ ਵਿੱਚ ਬੰਦੇ ਨੂੰ ਪੀਂਦੀ ਹੈ। ਇਸ ਕਹਾਵਤ ਨੂੰ ਸੁਣਨ ਤੋਂ ਬਾਅਦ ਸ਼ਰਾਬ ਦਾ ਕਿਰਦਾਰ ਤੇ ਇਸ ਦੇ ਕੁਪ੍ਰਭਾਵ ਆਪਣੇ ਆਪ ਉਜਾਗਰ ਹੋ ਜਾਂਦੇ ਹਨ। ਸਾਡੇ ਸਰੀਰ ਦੀ ਬਣਤਰ ਅਜਿਹੀ ਹੈ ਕਿ ਇਸ ਨੂੰ ਕਾਰਜਸ਼ੀਲ ਰੱਖਣ ਲਈ ਆਮ ਅਤੇ ਸੰਤੁਲਿਤ ਆਹਾਰ ਹੀ ਕਾਫੀ ਹੁੰਦੇ ਹਨ। ਬੇਸ਼ਕ ਇਸ ਮੰਤਵ ਵਾਸਤੇ ਬਾਹਰੋਂ ਲਈ ਜਾਣ ਵਾਲੀ ਕਿਸੇ ਵੀ ਨਸ਼ੀਲੀ ਵਸਤ ਦੀ ਕੋਈ ਜ਼ਰੂਰਤ ਨਹੀਂ ਹੁੰਦੀ, ਪਰ ਵੱਖ ਵੱਖ ਨਸ਼ੀਲੇ ਪਦਾਰਥਾਂ, ਖਾਸ ਕਰ ਸ਼ਰਾਬ ਦੀ ਵਧ ਰਹੀ ਖਪਤ, ਇਸ ਨਾਲ ਸਬੰਧਿਤ ਪਹਿਲੂਆਂ ਨੂੰ ਘੋਖਣ ਦੀ ਮੰਗ ਕਰਦੀ ਹੈ।

ਦੁਨੀਆਂ ਦੇ ਅੱਡੋ ਅੱਡੀ ਹਿੱਸਿਆਂ ਤੋਂ ਜਾਰੀ ਅੰਕੜਿਆਂ ਨੂੰ ਘੋਖਣ 'ਤੇ ਸ਼ਰਾਬ ਦੇ ਫੈਲਾਅ ਅਤੇ ਇਸਦੀ ਹਰਮਨ ਪਿਆਰਤਾ ਬਾਰੇ ਭਲੀ ਭਾਂਤ ਪਤਾ ਲੱਗ ਜਾਦਾ ਹੈ। ਫਰਾਂਸ ਵਿੱਚ ਚਾਰ ਪਿੱਛੇ ਇੱਕ ਮਰਦ ਅਤੇ ਦਸਾਂ ਪਿੱਛੇ ਇੱਕ ਔਰਤ ਸ਼ਰਾਬ ਪੀਣ ਦੇ ਆਦੀ ਹੋ ਚੁੱਕੇ ਹਨ। ਸੰਯੁਕਤ ਰਾਜ ਅਮਰੀਕਾ 'ਚ ਕਰੀਬ 35 ਲੱਖ ਮਰਦ ਆਦੀ ਸ਼ਰਾਬੀ ਹਨ। ਔਰਤਾਂ ਵੀ ਇਸ ਦੌੜ 'ਚ ਬਹੁਤੀਆਂ ਪਿੱਛੇ ਨਹੀਂ! ਕਰੀਬ ਦਸ ਲੱਖ ਔਰਤਾਂ ਸੰਯੁਕਤ ਰਾਸ਼ਟਰ 'ਚ ਸ਼ਰਾਬ ਦੀਆਂ ਆਦੀ ਹਨ ਅਤੇ ਇਥੇ ਪਿਆਕੜ ਮਰਦ ਔਰਤਾਂ ਦਾ ਅਨੁਪਾਤ 7:2 ਹੈ। ਜਾਪਾਨ 'ਚ ਅਜਿਹੀਆਂ ਔਰਤਾਂ ਦੀ ਗਿਣਤੀ ਪਿਛਲੇ ਅੱਠ ਸਾਲਾਂ 'ਚ 18% ਤੋਂ ਵਧਕੇ 42% ਹੋ ਗਈ ਹੈ। ਭਾਰਤ ਦੇ ਮਹਾਂਨਗਰਾਂ 'ਚ ਵੀ ਸ਼ਰਾਬ ਦੀਆਂ ਸ਼ੌਕੀਨ ਔਰਤਾਂ ਦੀ ਗਿਣਤੀ ਵਰਨਣ-ਯੋਗ ਹੈ। ਨਵੀਂ ਦਿੱਲੀ ਦੀ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਵੱਲੋਂ ਕੀਤੇ ਗਏ ਸਰਵੇਖਣ ਮੁਤਾਬਕ ਕਲੱਕਤਾ, ਦਿੱਲੀ, ਬੰਬਈ ਤੇ ਚੈਨਈ ਵਰਗੇ ਮਹਾਂਨਗਰਾਂ 'ਚ 24.6% ਔਰਤਾਂ ਸ਼ਰਾਬ ਦੀ ਗ੍ਰਿਫ਼ਤ 'ਚ ਹਨ। ਦਸ ਰਾਜਾਂ ਦੀਆਂ ਰਾਜਧਾਨੀਆਂ 'ਚ ਕੀਤੇ ਗਏ ਇੱਕ ਹੋਰ ਸਰਵੇਖਣ ਦੌਰਾਨ 10 ਤੋਂ 12% ਅਜਿਹੀਆਂ ਔਰਤਾਂ ਦੀ ਸ਼ਨਾਖ਼ਤ ਕੀਤੀ ਗਈ।

ਸ਼ਰਾਬ ਬਾਰੇ ਗੱਲ ਚਲਦੀ ਹੋਵੇ ਤਾਂ ਇਸ ਦੇ ਬਹੁਤੇ ਸ਼ੌਕੀਨ ਇਸ ਨੂੰ 'ਟਾਈਮ ਪਾਸ' ਅਤੇ ਮਨੋਰੰਜਨ ਦੀ ਵਸਤ ਸਿੱਧ ਕਰਨ ਦੀ ਕੋਸ਼ਿਸ਼ ਕਰਦੇ ਹਨ। ਉਹ ਇਸ ਨੂੰ ਨਸ਼ਾ ਨਹੀਂ ਮੰਨਦੇ। ਵਿਸ਼ਵ ਸਿਹਤ ਸੰਸਥਾ ਦੇ ਮਾਹਿਰਾਂ ਨੇ ਨਸ਼ੀਲੀਆਂ ਵਸਤਾਂ ਦੀ ਇੱਕ ਠੋਸ ਅਤੇ ਸੰਖੇਪ ਪ੍ਰੀਭਾਸ਼ਾ ਦਿੱਤੀ ਹੈ, ਜਿਸ ਅਨੁਸਾਰ ਹਰ ਉਹ ਵਸਤੂ, ਜਿਸ ਨੂੰ ਕਿਸੇ ਜਾਨਦਾਰ ਸਰੀਰ ਅੰਦਰ ਲਿਜਾਣ ਨਾਲ ਉਹ ਉਸ ਦੀਆਂ ਇੱਕ ਜਾਂ ਇੱਕ ਤੋ ਵੱਧ ਸਰੀਰਕ ਕ੍ਰਿਆਵਾਂ ਨੂੰ ਪ੍ਰਭਾਵਿਤ ਕਰੇ ਨਸ਼ੀਲੀ ਵਸਤ ਹੁੰਦੀ ਹੈ। ਸ਼ਰਾਬ ਵੀ ਅਜਿਹਾ ਹੀ ਕਰਦੀ ਹੈ। ਇੱਕ ਗ੍ਰਾਮ ਈਥੇਨੋਲ ਵਿੱਚ 7.1 ਕੈਲੋਰੀਜ਼ ਹੁੰਦੀਆਂ ਹਨ ਜੋ ਖਾਲੀ, ਅਰਥਾਤ ਪ੍ਰੋਟੀਨ, ਮਿਨਰਲਜ਼ ਅਤੇ ਭੋਜਨ ਦੇ ਹੋਰ ਤੱਤਾਂ ਤੋ ਵਿਰਵੀਆਂ ਹੁੰਦੀਆਂ ਹਨ। ਇਸ ਨੂੰ ਪੀਣ ਨਾਲ ਖੂਨ ਦਾ ਦੌਰਾ ਗੈਰ-ਸਾਧਾਰਨ ਢੰਗ ਨਾਲ ਤੇਜ਼ ਹੋ ਜਾਂਦਾ ਹੈ ਤੇ ਤੰਤੂ ਪ੍ਰਬੰਧ ਵੀ ਪ੍ਰਭਾਵਿਤ ਹੁੰਦਾ ਹੈ। ਇਸਦੇ ਨਾਲ ਹੀ ਸਰੀਰਕ ਅਤੇ ਮਾਨਸਿਕ ਸੰਤੁਲਨ ਵੀ ਲੜਖੜਾ ਜਾਂਦਾ ਹੈ। ਸਰੀਰ ਦੀ ਕੋਈ ਵੀ ਪ੍ਰਣਾਲੀ ਅਤੇ ਕੋਈ ਵੀ ਕਿਰਿਆ ਇਸ ਤੋਂ ਅਸਰ ਅੰਦਾਜ਼ ਹੋਵੇ ਬਚ ਨਹੀਂ ਸਕਦੀ। ਸਰੀਰ 'ਤੇ ਪੈਂਦੇ ਬੁਰੇ ਪ੍ਰਭਾਵਾਂ ਦੇ ਨਾਲ ਨਾਲ ਸ਼ਰਾਬਨੋਸ਼ੀ ਸਮਾਜਿਕ ਤੇ ਆਰਥਿਕ ਪੱਖੋਂ ਵੀ ਇੱਕ ਗੰਭੀਰ ਸਮੱਸਿਆ ਹੈ। ਜ਼ਿੰਦਗੀ ਦੇ ਹਰੇਕ ਪਹਿਲੂ ਤੇ ਪੈਂਦੇ ਇਸ ਦੇ ਮਾੜੇ ਪ੍ਰਭਾਵਾਂ ਦੀ ਪ੍ਰਤੀਸ਼ਤਤਾ ਇੱਕ ਦੂਸਰੇ ਨਾਲੋਂ ਵਧਕੇ ਹੈ। ਉਸਦੀ ਪਰਿਵਾਰਕ ਜ਼ਿੰਦਗੀ ਸੁਖਾਵੀ ਨਹੀਂ ਰਹਿੰਦੀ। ਇੱਕ ਗਰੀਬ ਸ਼ਰਾਬੀ ਦੀ ਪਤਨੀ ਨੂੰ ਕੀ ਕੀ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਦਾ ਪਤਾ ਇੱਕ ਲੋਕ ਸੇਵੀ ਸੰਸਥਾ ਵੱਲੋਂ ਤਾਮਿਲਨਾਡੂ ਦੇ ਪੇਂਡੂ ਇਲਾਕਿਆਂ 'ਚ ਕੀਤੇ ਗਏ ਸਰਵੇਖਣ ਤੋਂ ਲਗਦਾ ਹੈ। ਜਿਹਨਾਂ ਔਰਤਾਂ ਨੂੰ ਸਰਵੇਖਣ ਦਾ ਆਧਾਰ ਬਣਾਇਆ ਗਿਆ ਉਨ੍ਹਾਂ ਚੋ 99.3% ਪੱਛੜੇ ਤੇ ਗਰੀਬ ਵਰਗਾਂ ਨਾਲ ਸਬੰਧਿਤ ਸਨ। ਰਿਪੋਰਟ ਮੁਤਾਬਕ 99% ਔਰਤਾਂ ਨੇ ਆਪਣੇ ਪਤੀਆਂ ਦੁਆਰਾ ਕੁੱਟੇ ਜਾਣ ਦਾ ਦੋਸ਼ ਲਾਇਆ ਅਤੇ ਇਨ੍ਹਾਂ ਚੋਂ 81.7% ਔਰਤਾਂ ਨੇ ਸਿਗਰਟ ਜਾਂ ਬਲਦੀ ਲੱਕੜੀ ਨਾਲ ਉਹਨਾਂ ਨੂੰ ਦਾਗੇ ਜਾਣ ਦਾ ਵੀ ਦੋਸ਼ ਲਾਇਆ। ਇਨ੍ਹਾਂ ਔਰਤਾਂ 'ਚੋਂ 100% ਨੇ ਆਪਣੇ ਪਤੀਆਂ ਦੀ ਸ਼ਰਾਬ ਪੀਣ ਤੇ ਸ਼ਰਮ ਦਾ ਅਨੁਭਵ ਕੀਤਾ, 95% ਨੇ ਡਰ, 86% ਨੇ ਗੁੱਸੇ ਦਾ, 79.2% ਨੇ ਦੁੱਖ ਦਾ ਅਤੇ 70.8% ਨੇ ਇਕੱਲੇਪਣ ਦਾ ਇਜ਼ਹਾਰ ਕੀਤਾ। ਇਹ ਸਮੱਸਿਆਵਾਂ ਅੱਗੇ ਦੀ ਅੱਗੇ ਵਿਕਰਾਲ ਰੂਪ ਧਾਰਨ ਕਰ ਜਾਦੀਆਂ ਹਨ। ਆਮ ਸ਼ਰਾਬੀ ਦੇ ਵਿਹਾਰ 'ਚ ਅਸੁੱਰਖਿਆ, ਮਿੱਤਰਤਾ ਦੀ ਕਮੀ ਸਨੇਹ ਦੀ ਕਮੀ, ਬੇਲੋੜੀ ਉਤੇਜਨਾ ਤੇ



ਗਰਮਜੋਸ਼ੀ, ਹਰ ਵਕਤ ਦਾ ਤਣਾਅ ਅਤੇ ਕਈ ਵਾਰ ਮਾਣ ਮਰਿਆਦਾ ਗਵਾਉਣ ਦੀ ਗਿਲਾਨੀ ਸਾਫ਼ ਝਲਕਦੀ ਹੈ। ਅਲਕੋਹਲ ਨੂੰ ਬਹੁਤ ਸਾਰੀਆਂ ਦਵਾਈਆਂ 'ਚ ਪਾਇਆ ਜਾਂਦਾ ਹੈ ਕਿਉਂਕਿ ਇਸ ਅੰਦਰ ਉਹਨਾਂ ਵਿਚਲੇ ਤੱਤ ਸਾਂਭ ਕੇ ਰੱਖ ਕੇ ਹੱਥ ਸਕਣ ਦੀ ਸਮਰੱਥਾ ਹੁੰਦੀ ਹੈ। ਪਰ ਬੁੱਧੀਜੀਵੀ ਵਿਅੰਗ ਨਾਲ ਆਖਦੇ ਹਨ ਕਿ ਅਲਕੋਹਲ ਮਨੁੱਖੀ ਮਾਣ ਮਰਿਆਦਾ ਤੋਂ ਬਿਨਾਂ ਸਾਰੀਆਂ ਦਵਾਈਆਂ ਨੂੰ ਸਾਂਭ ਕੇ ਰੱਖ ਸਕਦੀ ਹੈ, ਜੇ ਇਸ 'ਚ ਇਹ ਗੁਣ ਵੀ ਹੁੰਦਾ ਤਾਂ ਇਸਦੀ ਵਰਤੋਂ ਦਾ ਬਹੁਤਾ ਦੁੱਖ ਨਹੀਂ ਸੀ ਹੋਣਾ।

ਬਲਾਤਕਾਰ, ਕਤਲ ਤੇ ਖ਼ੁਦਕੁਸ਼ੀ ਦੇ ਮਾਮਲਿਆਂ ਦਾ ਵੀ ਕਾਫੀ ਸਬੰਧ ਸ਼ਰਾਬ ਨਾਲ ਜੁੜਦਾ ਹੈ। ਨਿਊਯਾਰਕ ਦੀਆਂ ਰਿਪਰੋਟਾਂ ਮੁਤਾਬਕ 30% ਕਤਲ ਅਤੇ 68% ਖ਼ੁਦਕਸ਼ੀ ਦੇ ਮਾਮਲੇ ਸ਼ਰਾਬਨੋਸ਼ੀ ਸਿਰ ਮੜ੍ਹੇ ਜਾਂਦੇ ਹਨ। ਫਰਾਂਸ ਅਤੇ ਰੂਸ ਦੀਆਂ ਰਿਪਰੋਟਾਂ ਮੁਤਾਬਕ ਕੈਂਸਰ ਤੇ ਦਿਲ ਦੀਆਂ ਬਿਮਾਰੀਆਂ ਤੋਂ ਬਾਅਦ ਸ਼ਰਾਬਨੋਸ਼ੀ ਤੀਸਰੀ ਵੱਡੀ ਬਿਮਾਰੀ ਹੈ ਜੋ ਮਨੁੱਖੀ ਜਾਨਾਂ ਦਾ ਖੌ ਬਣੀ ਹੋਈ ਹੈ ਤੇ ਕਈ ਤਰ੍ਹਾਂ ਦੇ ਵਿਭਚਾਰ ਫੈਲਾ ਰਹੀ ਹੈ।

ਇੱਕ ਅੰਦਾਜ਼ੇ ਮੁਤਾਬਕ ਸ਼ਰਾਬ ਪ੍ਰੇਮੀਆਂ 'ਚੋ 62% ਲੋਕ ਕੇਵਲ ਆਏ ਗਏ ਤੋਂ ਪੀਂਦੇ ਹਨ, 29% ਦਰਮਿਆਨੀ ਮਾਤਰਾ 'ਚ ਪੀਂਦੇ ਹਨ ਜਦ ਕਿ 9% ਲੋਕ ਪੂਰੀ ਤਰ੍ਹਾਂ ਨਸ਼ੇ 'ਚ ਗੁੱਟ ਹੋ ਕੇ ਸੌਣਾ ਪਸੰਦ ਕਰਦੇ ਹਨ।

ਸ਼ਰਾਬ ਦੀ ਵਰਤੋਂ ਕਾਰਨ ਹੁੰਦੇ ਸੜਕ ਹਾਦਸੇ ਇਸ ਦਾ ਇੱਕ ਹੋਰ ਘਿਨਾਉਣਾ ਪੱਖ ਹੈ। ਹਾਦਸਿਆਂ ਅਤੇ ਸੱਟ ਫੇਟ ਲੱਗਣ ਦੀਆਂ ਘਟਨਾਵਾਂ 'ਚ ਸ਼ਰਾਬਨੋਸ਼ੀ ਕਿੱਥੋਂ ਕੁ ਤੱਕ ਜ਼ਿੰਮੇਵਾਰ ਹੈ, ਫਰਾਂਸੀਸੀ ਸੰਸਥਾ I.N.R.E.T.S. ਨੇ ਵਧੀਆ ਢੰਗ ਨਾਲ ਸਮਝਾਇਆ ਹੈ। ਉਸ ਅਨੁਸਾਰ ਖੂਨ 'ਚ ਅਲਕੋਹਲ ਦੀ ਮਾਤਰਾ ਥੋੜ੍ਹੀ ਥੋੜ੍ਹੀ ਵਧਣ ਨਾਲ ਦੁਰਘਟਨਾਵਾਂ ਦਾ ਖ਼ਤਰਾ ਖ਼ੌਫ਼ਨਾਕ ਢੰਗ ਨਾਲ ਵਧਦਾ ਜਾਂਦਾ ਹੈ। ਇੱਕ ਲਿਟਰ ਖੂਨ 'ਚ ਜੇਕਰ 0.5 ਗ੍ਰਾਮ ਅਲਕੋਹਲ ਦੀ ਮਾਤਰਾ ਹੋਵੇ ਤਾਂ ਹਾਦਸਾ ਹੋਣ ਦਾ ਖ਼ਤਰਾ ਸੋਫੀ ਵਿਅਕਤੀ ਦੇ ਮੁਕਾਬਲੇ ਦੁੱਗਣਾ ਹੁੰਦਾ ਹੈ। ਜੇਕਰ ਇਹ ਮਾਤਰਾ 1 ਗ੍ਰਾਮ ਪ੍ਰਤੀ ਲਿਟਰ ਹੋ ਜਾਵੇ ਤਾਂ ਹਾਦਸੇ ਦੀ ਸੰਭਾਵਨਾ 23 ਗੁਣਾ ਵਧ ਜਾਂਦੀ ਹੈ ਅਤੇ ਜੇ ਅਲਕੋਹਲ ਦੀ ਮਾਤਰਾ 2 ਗ੍ਰਾਮ ਪ੍ਰਤੀ ਲਿਟਰ ਖੂਨ ਹੋਵੇ ਤਾਂ ਹਾਦਸੇ ਦਾ ਰਿਸਕ ਆਮ ਵਿਅਕਤੀ ਦੀ ਮੁਕਾਬਲੇ 80 ਗੁਣਾ ਵਧ ਜਾਂਦਾ ਹੈ।

ਸ਼ਰਾਬਨੋਸ਼ੀ ਦੇ ਸਰੀਰ ਨੂੰ ਹੁੰਦੇ ਨੁਕਸਾਨ ਜੇਕਰ ਦੇਖੇ ਜਾਣ ਤਾਂ ਕੋਈ ਸਮਝਦਾਰ ਵਿਅਕਤੀ ਸ਼ਰਾਬ ਨੂੰ ਹੱਥ ਨਹੀਂ ਲਾਵੇਗਾ। ਭਾਵੇਂ 45% ਅਜਿਹੇ ਲੋਕ ਹਨ ਜੋ ਸ਼ਰਾਬ ਦੁਆਰਾ ਸਰੀਰ ਨੂੰ ਨੁਕਸਾਨ ਤੋਂ ਪੂਰੀ ਤਰ੍ਹਾਂ ਅਣਭਿੱਜ ਹਨ ਪਰ ਬਾਕੀ ਦੇ 55% ਲੋਕ ਸਭ ਕੁਝ ਜਾਣਦੇ ਹੋਏ ਵੀ ਇਸ ਨੂੰ ਨਿਰੰਤਰ ਵਰਤ ਰਹੇ ਹਨ। ਸ਼ਰਾਬ ਅਨੇਕਾਂ ਬਿਮਾਰੀਆਂ ਦਾ ਖ਼ਜ਼ਾਨਾ ਹੈ। ਸ਼ਰਾਬੀ ਦੇ ਸਰੀਰ ਅੰਦਰ ਮੈਗਨੀਸ਼ੀਅਮ, ਪੋਟਾਸ਼ੀਅਮ, ਜ਼ਿੰਕ ਤੇ ਕੈਲਸ਼ੀਅਮ ਆਦਿ ਖਣਿਜ ਤੱਤਾਂ ਦੀ ਕਮੀ ਆ ਜਾਂਦੀ ਹੈ ਜਿਸ ਕਰਕੇ ਉਹ ਦਿਮਾਗ, ਦਿਲ ਅਤੇ ਪੱਠਿਆਂ ਦੀਆਂ ਕਈ ਪ੍ਰਕਾਰ ਦੀਆਂ ਬਿਮਾਰੀਆਂ ਦੀ ਜਕੜ 'ਚ ਆ ਜਾਂਦਾ ਹੈ। ਈਥੇਨੋਲ ਦੀ ਬਹੁਤੀ ਵਰਤੋ ਕਰਨ ਵਾਲੇ ਵਿਅਕਤੀ 'ਚ ਵਿਟਾਮਿਨ ਬੀ-1, ਬੀ-3 ਤੇ ਬੀ-6 ਅਤੇ ਵਿਟਾਮਿਨ ਏ ਅਤੇ ਫ਼ੋਲਿਕ ਐਸਿਡ ਦੀ ਸ਼ਦੀਦ ਘਾਟ ਆ ਜਾਂਦੀ ਹੈ ਸਿੱਟੇ ਵਜੋ ਕਈ ਪ੍ਰਕਾਰ ਦੀ ਮਨੋਰੋਗ ਸਿਰ ਚੁੱਕ ਲੈਂਦੇ ਹਨ। ਸ਼ਰਾਬ ਕਾਰਨ ਦਿਲ ਦੇ ਰੋਗਾਂ ਨਾਲ ਮੌਤਾਂ ਹੋਣ ਦੀ ਪ੍ਰਤੀਸ਼ਤਤਾ ਬਹੁਤਾ ਜ਼ਿਆਦਾ ਹੈ। ਨਾਲ ਹੀ ਸ਼ਰਾਬ ਕੈਂਸਰ ਦਾ ਵੱਡਾ ਕਾਰਨ ਬਣਦੀ ਹੈ ਜੋ ਕਿ ਆਮ ਆਦਮੀ ਦੇ ਮੁਕਾਬਲੇ 11 ਗੁਣਾ ਵੱਧ ਸੰਭਵ ਹੁੰਦਾ ਹੈ। ਸ਼ਰਾਬ ਸਰੀਰ 'ਚ ਲਾਲ ਲਹੂ ਕਣਾਂ ਦਾ ਬੇਰਹਿਮੀ ਨਾਲ ਘਾਣ ਕਰਦੀ ਹੈ ਜਿਸ ਕਰਕੇ ਸ਼ਰਾਬੀ ਅਨੀਮੀਏ (ਖੂਨ ਦੀ ਘਾਟ) ਦਾ ਸ਼ਿਕਾਰ ਹੋ ਜਾਂਦੇ ਹਨ। ਇੱਕ ਸੌ ਮਿਲੀਲਿਟਰ ਜਾਂ ਵੱਧ ਸ਼ਰਾਬ ਰੋਜ਼ਾਨਾ ਪੀਣ 'ਤੇ ਬੱਲਡ ਪ੍ਰੈਸ਼ਰ ਵਧਣ ਲੱਗ ਜਾਂਦਾ ਹੈ ਤੇ ਦਿਲ ਦੇ ਦੌਰੇ ਦੀਆਂ ਅਲਾਮਤਾਂ ਉਤਪੰਨ ਹੋਣ ਲਗਦੀਆਂ ਹਨ। ਦਿਲ ਦੇ ਮਸਲ ਢਿਲੇ ਪੈ ਜਾਣ ਕਾਰਨ ਦਿਲ ਦੀ ਧੜਕਣ 'ਚ ਉਤਾਰ ਚੜ੍ਹਾਅ ਆਉਣ ਲਗਦੇ ਹਨ ਜੋ ਮਨੁੱਖੀ ਜਾਨ ਲਈ ਖਤਰੇ ਦੀ ਘੰਟੀ ਹੁੰਦੀ ਹੈ। ਭਾਰੀ ਮਾਤਰਾ 'ਚ ਲੰਮਾ ਸਮਾਂ ਸ਼ਰਾਬ ਪੀਣ ਨਾਲ ਦਿਮਾਗੀ ਨਸਾਂ 'ਚ ਖੂਨ ਰੁਕ ਜਾਂਦਾ ਹੈ ਤੇ ਦਿਮਾਗੀ ਨਸ ਫਟਣ ਦੇ ਆਸਾਰ 95 ਫ਼ੀਸਦੀ ਵਧ ਜਾਂਦੇ ਹਨ। ਆਮ ਤੌਰ ਤੇ ਇਹੀ ਸਮਝਿਆ ਜਾਂਦਾ ਹੈ ਕਿ ਸ਼ਰਾਬ ਪੀਣ ਨਾਲ ਸਰੀਰ 'ਚ ਗਰਮੀ ਪੈਦਾ ਹੁੰਦੀ ਹੈ ਜਿਸ ਕਰਕੇ ਸਰਦੀਆਂ 'ਚ ਇਸਦੀ ਵਰਤੋਂ ਲਾਭਕਾਰੀ ਸਮਝੀ ਜਾਂਦੀ ਹੈ, ਪਰ ਵਿਗਿਆਨੀ ਆਖਦੇ ਹਨ ਕਿ ਸ਼ਰਾਬ ਇਹ ਗਰਮੀ ਕਿਧਰੋਂ ਲੈ ਕੇ ਨਹੀਂ ਆਉਂਦੀ ਸਗੋਂ ਇਹ ਸਰੀਰ ਦੀ ਆਪਣੀ ਹੀ ਗਰਮੀ ਹੁੰਦੀ ਹੈ। ਜਿਸਦਾ ਸ਼ਰਾਬ ਪੀਣ ਨਾਲ ਬਾਹਰ ਵੱਲ ਨੂੰ ਨਿਕਾਸ ਹੁੰਦਾ ਰਹਿੰਦਾ ਹੈ ਸਿੱਟੇ ਵਜੋਂ ਸਰੀਰ ਮੌਸਮ ਦੇ ਥਪੇੜੇ ਝੱਲਣ ਦੇ ਸਮਰੱਥ ਨਹੀਂ ਰਹਿ ਜਾਂਦਾ। ਵਧੇਰੇ ਸ਼ਰਾਬੀਆਂ ਵਿੱਚ ਮੌਤ ਦਾ ਕਾਰਨ 'ਲਿਵਰ ਸਿਰਾਸਿਸ' ਨਾਮਕ ਬਿਮਾਰੀ ਬਣਦੀ ਹੈ ਜੋ ਸ਼ਰਾਬ ਦੀ ਹੀ ਦੇਣ ਹੈ। ਸ਼ਰਾਬ ਨੂੰ ਕਾਮ ਸ਼ਕਤੀ ਵਾਸਤੇ ਲਾਭਕਾਰੀ ਮੰਨਿਆ ਜਾਂਦਾ ਹੈ ਜਦ ਕਿ ਖੋਜਾਂ ਕੁਝ ਹੋਰ ਹੀ

ਆਖਦੀਆਂ ਹਨ। ਲਗਾਤਾਰ ਸ਼ਰਾਬ-ਨੋਸ਼ੀ ਨਾਲ ਵਕਤੀ ਤੌਰ ਤੇ ਕਾਮ ਇੱਛਾ ਤਾਂ ਵਧਦੀ ਹੈ ਪਰ ਕਾਮ ਸ਼ਕਤੀ ਤੇ ਯੋਗਤਾ ਲਗਾਤਾਰ ਘਟਦੀ ਹੈ। ਸਾਲੋਂ ਸਾਲ ਇਸਨੂੰ ਵਰਤਣ ਨਾਲ ਕਈ ਵਿਅਕਤੀਆਂ ਦੇ ਪਤਾਲੂ ਸੁੱਕ ਜਾਂਦੇ ਹਨ। ਇਹ ਸ਼ਕਰਾਣੂਆਂ ਦਾ ਵੀ ਘਾਣ ਕਰਦੀ ਹੈ।

ਔਰਤਾਂ ਉੱਪਰ ਸ਼ਰਾਬਨੋਸ਼ੀ ਵੱਧ ਪ੍ਰਭਾਵ ਛੱਡਦੀ ਹੈ। ਆਮ ਤੌਰ ਤੇ ਔਰਤਾਂ ਦਾ ਸਰੀਰਕ ਢਾਂਚਾ ਮਰਦਾਂ ਦੇ ਮੁਕਾਬਲੇ ਛੋਟਾ ਹੁੰਦਾ ਹੈ ਜਿਸ ਕਰਕੇ ਉਨ੍ਹਾਂ 'ਚ ਸਰੀਰਕ ਪਾਣੀ ਦੀ ਮਿਕਦਾਰ ਘੱਟ ਹੁੰਦੀ ਹੈ। ਇਸ ਵਜ੍ਹਾ ਨਾਲ ਔਰਤਾਂ ਦਾ ਸਰੀਰ ਸ਼ਰਾਬ ਨੂੰ ਵਧੇਰੇ ਜਲਦੀ ਸੋਖ ਲੈਂਦਾ ਹੈ ਤੇ ਉਹ ਮਰਦਾਂ ਨਾਲੋ ਵੱਧ ਸਰੀਰਕ ਰੋਗਾਂ ਦੀ ਪਕੜ 'ਚ ਆਉਂਦੀਆਂ ਹਨ। ਅਨੁਮਾਨ ਹੈ ਕਿ ਇੱਕ ਮਰਦ ਪੂਰੀ ਤਰ੍ਹਾਂ ਸ਼ਰਾਬੀ ਕਹਾਉਣ 'ਚ ਔਸਤਨ ਦਸ ਵਰ੍ਹੇ ਲੈਂਦਾ ਹੈ ਜਦ ਕਿ ਇੱਕ ਔਰਤ ਕੇਵਲ ਛੇ ਵ੍ਹਰਿਆਂ 'ਚ ਹੀ ਇਹ 'ਉਪਾਧੀ' ਪ੍ਰਾਪਤ ਕਰ ਲੈਂਦੀ ਹੈ। ਸ਼ਰਾਬੀ ਔਰਤਾਂ 'ਚ ਉਪਰੋਕਤ ਸਾਰੀਆਂ ਅਲਾਮਤਾਂ ਤੋ ਇਲਾਵਾ ਵੱਡਾ ਨੁਕਸਾਨ ਛਾਤੀ ਦੇ ਕੈਂਸਰ ਦਾ ਹੁੰਦਾ ਹੈ। ਇਹਨਾ ਔਰਤਾਂ ਦੇ ਪੈਦਾ ਹੋਣ ਵਾਲੇ ਬੱਚੇ ਸਰੀਰਕ ਅਤੇ ਮਾਨਸਿਕ ਤੌਰ ਤੇ ਅਪੰਗ ਹੋ ਸਕਦੇ ਹਨ।

ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਗਿਆ ਹੈ ਕਿ ਸ਼ਰਾਬ ਮਾਨਸਿਕ ਵਿਕਾਰਾਂ ਨੂੰ ਜਨਮ ਦਿੰਦੀ ਹੈ। ਬਹੁਤ ਸਾਰੇ ਮਨੋਰੋਗਾਂ ਦੇ ਚਿੰਨ੍ਹ ਤੇ ਲੱਛਣ ਅਜਿਹੇ ਹੁੰਦੇ ਹਨ ਜੋ ਇੱਕ ਸ਼ਰਾਬੀ ਵਿਅਕਤੀ ਦੀਆਂ ਹਰਕਤਾਂ ਨਾਲ ਮਿਲਦੇ ਜੁਲਦੇ ਹੁੰਦੇ ਹਨ ਇਸ ਕਰਕੇ ਅਜਿਹੇ ਮਨੋਰੋਗਾਂ ਦੀ ਪਛਾਣ ਕਰਨ ਵਿੱਚ ਮੁਸ਼ਕਿਲ ਪੇਸ਼ ਆਉਂਦੀ ਹੈ। ਸ਼ਰਾਬਨੋਸ਼ੀ ਨਾਲ ਨਿਮਨ ਵਰਗ ਦੇ ਲੋਕਾਂ ਦਾ ਆਰਥਿਕ ਪੱਖ ਵੀ ਬਹੁਤ ਜ਼ਿਆਦਾ ਪ੍ਰਭਾਵਿਤ ਹੁੰਦਾ ਹੈ। ਅੱਜ ਇੱਕ ਭਾਰਤੀ ਮਜ਼ਦੂਰ ਦੀ ਔਸਤ ਦਿਹਾੜੀ 40 ਤੋਂ 45 ਰੁਪਏ ਹੈ ਜਦ ਕਿ ਏਨੇ ਪੈਸਿਆਂ ਨਾਲ ਇੱਕ - ਦੋ ਜੀਆਂ ਦੀ ਰੋਟੀ ਵੀ ਨਹੀਂ ਚੱਲ ਸਕਦੀ। ਸ਼ਰਾਬ ਪੀਣ ਵਾਲੇ ਗਰੀਬ ਮਜ਼ਦੂਰ ਦੀ ਸਾਰੀ ਕਮਾਈ ਸ਼ਰਾਬ 'ਚ ਹੀ ਰੁੜ੍ਹ ਜਾਂਦੀ ਹੈ।

ਇਹਨਾਂ ਸਾਰੇ ਪਹਿਲੂਆਂ ਨੂੰ ਵਿਚਾਰਨ ਤੋਂ ਬਾਅਦ ਸ਼ਰਾਬਨੋਸ਼ੀ ਦੇ ਸਬੰਧ 'ਚ ਕੋਈ ਵੀ ਭੁਲੇਖਾ ਨਹੀਂ ਰਹਿ ਜਾਂਦਾ ਪਰ ਇਸ ਨੂੰ ਤਿਆਗਣ ਸਬੰਧੀ ਜ਼ਰੂਰ ਭਰਮ ਭੁਲੇਖੇ ਪਾਏ ਜਾਂਦੇ ਹਨ। ਪਿਆਕੜ ਸਮਝਦੇ ਹਨ ਕਿ ਉਨ੍ਹਾਂ ਦੀ ਇਹ ਆਦਤ 'ਨਾਲ' ਹੀ ਜਾਵੇਗੀ, ਇਸਦਾ ਕੋਈ ਹੋਰ ਹੱਲ ਨਹੀਂ ਹੈ। ਅਸਲ ਵਿੱਚ ਇਹ ਆਮ ਬਿਮਾਰੀਆਂ ਦੀ ਤਰ੍ਹਾਂ ਇੱਕ ਬਿਮਾਰੀ ਹੀ ਸਮਝੀ ਜਾਂਦੀ ਹੈ ਜਿਸਦਾ ਮੁਕੰਮਲ ਇਲਾਜ ਹੈ। ਲੋੜ ਹੈ ਜਾਣਕਾਰੀ, ਆਤਮ ਵਿਸ਼ਵਾਸ ਅਤੇ ਪੁਖ਼ਤਾ ਇਰਾਦੇ ਦੀ। ਸੱਚਾਈ ਇਹ ਹੈ ਕਿ ਪੱਕਾ ਮਨ ਬਣਾ ਕੇ ਸ਼ਰਾਬ ਨੋਸ਼ੀ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ। ਸ਼ੁਰੂ ਵਿਚ ਪ੍ਰਤੀਕੂਲ ਨਿਸ਼ਾਨੀਆਂ ਤੇ ਬੇਚੈਨੀ ਮਹਿਸੂਸ ਹੁੰਦੀ ਹੈ ਪਰ ਹਫ਼ਤੇ 'ਚ ਸਭ ਠੀਕ ਹੋ ਜਾਂਦਾ ਹੈ। ਇਸ ਸਬੰਧੀ ਸਾਡੇ ਮੁਲਕ 'ਚ ਚੱਲ ਰਹੇ ''ਨਸ਼ਾ ਛੁਡਾਉ ਤੇ ਸਲਾਹ ਮਸ਼ਵਰਾ ਕੇਂਦਰ' ਉਚੇਚਾ ਯੋਗਦਾਨ ਪਾ ਰਹੇ ਹਨ। 1985-86 'ਚ ਕੇਵਲ ਸੱਤ ਕੇਂਦਰਾਂ ਤੋ ਸ਼ੁਰੂ ਕਰਕੇ ਅੱਜ 338 ਅਜਿਹੇ ਕੇਂਦਰ ਚੱਲ ਰਹੇ ਹਨ, ਜਿਥੇ ਡਾਕਟਰੀ ਸਲਾਹ, ਦਵਾਈਆਂ ਅਤੇ ਮੁੜ ਵਸੇਬੇ ਦੀਆਂ ਸਾਰੀਆਂ ਸਹੂਲਤਾਂ ਮੁਫ਼ਤ ਦਿੱਤੀਆਂ ਜਾਂਦੀਆਂ ਹਨ। ਬਹੁਤ ਸਾਰੇ ਲੋੜਵੰਦ ਸੱਜਣ ਇਥੋਂ ਲਾਭ ਉਠਾ ਰਹੇ ਹਨ। ਸਾਲ 1993-94 ਦੌਰਾਨ ਇਹਨਾਂ ਕੇਂਦਰਾਂ 'ਚ ਤਿੰਨ ਲੱਖ ਕੇਸ ਰਜਿਸਟਰ ਕੀਤੇ ਗਏ 'ਤੇ ਇਹ ਗਿਣਤੀ ਲਗਾਤਾਰ ਵਧ ਰਹੀ ਹੈ।

ਸੋ ਸ਼ਰਾਬਨੋਸ਼ੀ ਤਿਆਗਣਾ, ਆਪਣੇ ਆਪ ਨੂੰ ਮੁੜ ਪ੍ਰਾਪਤ ਕਰ ਲੈਣ ਦੇ ਸਮਾਨ ਹੈ। ਇਸ ਦੀ ਵਰਤੋਂ ਦੁੱਖਾਂ ਤਕਲੀਫ਼ਾਂ ਤੇ ਮਾਨਸਿਕ ਤਣਾਵਾਂ ਆਦਿ ਨੂੰ ਘੱਟ ਨਹੀਂ ਕਰਦੀ ਸਗੋਂ ਇਹਨਾਂ 'ਚ ਅਥਾਹ ਵਾਧਾ ਕਰਦੀ ਹੈ। ਉਂਜ ਵੀ ਸਾਡਾ ਗੌਰਵਮਈ ਵਿਰਸਾ ਇਸਦੀ ਆਗਿਆ ਨਹੀਂ ਦਿੰਦਾ।

***ਅਮਨ ਨਗਰ, ਮੋਗਾ ਰੋਡ, ਕੋਟਕਪੂਰਾ।***

## ਗ਼ਜ਼ਲ

ਆਸ਼ਿਕ ਬਣਕੇ ਰਹਿ ਸੱਜਣਾ ਤਦਬੀਰ ਦਾ।
ਬਣਿਆ ਫਿਰੇਂ ਦੀਵਾਨਾ ਕਿਉਂ ਤਕਦੀਰ ਦਾ।

ਬੰਦਾ ਹੀ ਬੰਦੇ ਕੰਮ ਆਉਂਦਾ ਸੱਜਣਾ ਉਇ,
ਪਰ ਤੇਰੇ ਕੰਮ ਆਉਣਾ, ਕੰਮ ਨ੍ਹੀਂ ਤਸਵੀਰ ਦਾ।

ਕਹਿਣੀ ਨੂੰ ਕਰਨੀ ਵਿੱਚ ਬਦਲਣ ਹਿੰਮਤਾਂ ਹੀ,
ਹਰ ਇੱਕ ਟੇਵਾ ਲਾਇਆ ਸੱਚ ਨ੍ਹੀਂ ਫ਼ਕੀਰ ਦਾ।

ਕਿਸੇ ਦੀ ਮਿਹਨਤ ਲੁੱਟਕੇ ਖਾਣਾ ਸੌਖਾ ਹੈ,
ਕੰਮ ਨਹੀਂ ਪਰ ਬੰਦਿਆ ਇਹ ਤੇਰੀ ਜ਼ਮੀਰ ਦਾ।

ਸਾਰੇ ਮੰਨਦੇ ਆਏ ਪਰ ਇੱਕ 'ਪਾਲੀ' ਮੰਨੇ ਨਾ,
ਨਿਸ਼ਾਨਾ ਸੇਧੀ ਰਖਦਾ ਜੋ ਤਰਕਾਂ ਦੇ ਤੀਰ ਦਾ।

***ਗੁਰਪਾਲ ਪਾਲੀ ਅਲਕੜਾ,***
*ਪ੍ਰੈਸ ਸਕੱਤਰ, ਇਕਾਈ ਭਦੌੜ।*



# ਸੰਤਾਨ ਸੁੱਖ ਲਈ ਤਾਂਤਰਿਕਾਂ ਤੋਂ ਦੂਰ ਰਹੋ

***ਡਾ. ਅਜੀਤਪਾਲ ਸਿੰਘ, ਐਮ. ਡੀ.***

ਵਿਆਹ ਤੋਂ ਤਿੰਨ-ਚਾਰ ਸਾਲ ਬਾਅਦ ਵੀ ਔਰਤ ਜਦ ਮਾਂ ਨਹੀਂ ਬਣ ਸਕਦੀ ਤਾਂ ਸਮਾਜ ਵਲੋਂ ਉਸ 'ਤੇ ਬਾਂਝ ਹੋਣ ਦਾ ਠੱਪਾ ਲੱਗਣਾ ਸ਼ੁਰੂ ਹੋ ਜਾਂਦਾ ਹੈ। ਸਾਰੇ ਪੇਂਡੂ ਤੇ ਘੱਟ ਪੜ੍ਹੇ ਲਿਖੇ ਪ੍ਰੀਵਾਰ ਬੱਚੇ ਦੀ ਆਸ ਨਾਲ ਸਾਧੂ ਸੰਤਾਂ ਦੇ ਡੇਰਿਆਂ ਦੇ ਚੱਕਰਾਂ ਵਿੱਚ ਪੈ ਜਾਂਦੇ ਹਨ। ਜਿਸ ਨਾਲ ਜਿਥੇ ਧਨ ਦੀ ਬਰਬਾਦੀ ਹੁੰਦੀ ਹੈ ਉਥੇ ਕਈ ਵਾਰ ਸੰਤਾਂ ਹੱਥੋਂ ਆਪਣੇ ਸਰੀਰ ਦਾ ਵੀ ਨੁਕਸਾਨ ਕਰਵਾ ਬੈਠਦੇ ਹਨ।

ਇਸ ਹਾਲਤ ਵਿੱਚ ਇਹ ਸਮਝਣਾ ਜਰੂਰੀ ਹੈ ਕਿ ਬਾਂਝਪਣ ਹੈ ਕੀ ? ਇਸ ਲਈ ਕਿਹੜੇ ਕਾਰਨ ਜਿੰਮੇਵਾਰ ਹਨ। ਸਭ ਤੋਂ ਮਹੱਤਵਪੂਰਨ ਵਿਚਾਰਨਯੋਗ ਸਵਾਲ ਇਹ ਹੈ ਕਿ ਕੀ ਇਸ ਲਈ ਸਿਰਫ਼ ਔਰਤ ਹੀ ਜਿੰਮੇਵਾਰ ਹੈ ? ਬਾਂਝਪਣ ਦੀ ਸਥਿਤੀ ਵਿੱਚ ਪਤੀ ਦੀ ਕੋਈ ਜਿੰਮੇਵਾਰੀ ਨਹੀਂ ਹੁੰਦੀ ?

ਬਾਂਝਪਣ ਕੀ ਹੈ ?

ਵਿਆਹ ਤੋਂ ਬਾਅਦ ਪਤੀ ਪਤਨੀ ਦੇ ਰੂਪ ਵਿੱਚ ਸਮਾਜਕ ਪ੍ਰਵਾਨਗੀ ਮਿਲ ਜਾਣ ਤੋਂ ਬਾਅਦ ਉਹ ਸਰੀਰਕ ਸਬੰਧ ਬਨਾਉਣ ਲਈ ਅਜ਼ਾਦ ਹੋ ਜਾਂਦੇ ਹਨ। ਇਸ ਸਰੀਰਕ ਮਿਲਾਪ ਦੇ ਨਾਲ ਹੀ ਗਰਭ ਧਾਰਨ ਦੀ ਪ੍ਰਕਿਰਿਆ ਸ਼ੁਰੂ ਹੋ ਜਾਂਦੀ ਹੈ। ਔਰਤ ਦੇ ਅੰਡੇ ਨਾਲ ਜਦ ਸ਼ੁਕਰਾਣੂ ਦਾ ਮੇਲ ਹੋ ਜਾਂਦਾ ਹੈ ਤਾਂ ਉਹ ਗਰਭ ਧਾਰਨ ਕਰ ਲੈਂਦੀ ਹੈ। ਇਹ ਇੱਕ ਆਮ ਪ੍ਰਕਿਰਿਆ ਹੈ। ਜੇ ਔਰਤ ਜਾਂ ਮਰਦ ਕਿਸੇ ਵਿੱਚ ਕੋਈ ਕਮੀ ਨਹੀਂ ਹੈ ਤਾਂ ਵਿਆਹ ਦੇ ਲਗਭਗ ਇੱਕ ਸਾਲ ਦੇ ਅੰਦਰ ਹੀ ਘਰ ਵਿੱਚ ਇੱਕ ਨਵਾਂ ਜੀਅ (ਨੰਨ੍ਹਾ ਮੁੰਨਾ) ਆ ਜਾਂਦਾ ਹੈ। ਇਸ ਦੇ ਉਲਟ ਜਦ ਔਰਤ ਨੂੰ ਗਰਭ ਨਹੀਂ ਠਹਿਰਦਾ ਤਾਂ ਹੌਲੀ ਹੌਲੀ ਚਿੰਤਾ ਦਾ ਕਾਰਨ ਬਣ ਜਾਂਦਾ ਹੈ। ਇਸ ਗੱਲ ਦਾ ਨਿਰਣਾ ਨਹੀਂ ਕੀਤਾ ਜਾ ਸਕਦਾ ਕਿ ਕਿੰਨਾ ਸਮਾਂ ਬੀਤ ਜਾਣ ਪਿਛੋਂ ਜਦ ਔਰਤ ਮਾਂ ਨਹੀਂ ਬਣ ਸਕਦੀ ਤਾਂ ਉਸ ਨੂੰ ਬਾਂਝ ਮੰਨ ਲਿਆ ਜਾਵੇ ਪਰੰਤੂ ਫਿਰ ਵੀ ਚਾਰ ਪੰਜ ਸਾਲ ਤੋਂ ਬਾਅਦ ਤਕ ਵੀ ਜਦ ਇਸਤਰੀ ਮਾਂ ਨਹੀਂ ਬਣਦੀ ਤਾਂ ਇਸ ਪ੍ਰਕਾਰ ਦੀ ਘੁਸਰ-ਮੁਸਰ ਹੋਣ ਲਗਦੀ ਹੈ।

ਬਾਂਝਪਣ ਦੀਆਂ ਦੋ ਹਾਲਤਾਂ ਹਨ, ਪਹਿਲਾ - ਜੇ ਵਿਆਹ ਤੋਂ ਬਾਅਦ ਇੱਕ ਵਾਰ ਵੀ ਗਰਭ ਨਹੀਂ ਠਹਿਰਦਾ ਤਾਂ ਉਸ ਨੂੰ ਮੁਢਲਾ (ਪ੍ਰਾਇਮਰੀ) ਬਾਂਝਪਣ ਕਿਹਾ ਜਾਂਦਾ ਹੈ। ਦੂਜਾ - ਜੇ ਗਰਭ ਧਾਰਨ ਹੋ ਕੇ ਗਰਭਪਾਤ ਹੋ ਗਿਆ ਹੋਵੇ ਅਤੇ ਫਿਰ ਗਰਭ ਧਾਰਨ ਨਾ ਹੋਇਆ ਹੋਵੇ ਤਾਂ ਉਸ ਨੂੰ ਸੈਕੰਡਰੀ ਬਾਂਝਪਣ ਕਿਹਾ ਜਾਂਦਾ ਹੈ।

ਬਾਂਝਪਣ ਦੇ ਕਾਰਣ ਅਤੇ ਇਲਾਜ ਜਾਣਨ ਤੋਂ ਪਹਿਲਾਂ ਜਣਨ ਅੰਗਾਂ ਬਾਰੇ ਕੁਝ ਜਾਣਕਾਰੀ ਹੋਣੀ ਚਾਹੀਦੀ ਹੈ। ਔਰਤਾਂ ਦੇ ਅੰਦਰੂਨੀ ਅੰਗਾਂ ਵਿੱਚ ਦੋ ਅੰਡਕੋਸ਼ (ovaries) ਹੁੰਦੇ ਹਨ ਜੋ ਦੋ ਨਲੀਆਂ (Fallopian Tubes) ਰਾਹੀਂ ਬੱਚੇਦਾਨੀ ਨਾਲ ਜੁੜੇ ਹੁੰਦੇ ਹਨ। ਦੋਨੋਂ ਅੰਡਕੋਸ਼ ਵਾਰੀ ਵਾਰੀ ਨਾਲ ਹਰ ਮਹੀਨੇ ਇੱਕ ਪੱਕਿਆ ਹੋਇਆ ਅੰਡਾ ਪੈਦਾ ਕਰਦੇ ਹਨ। ਇਸ ਪ੍ਰਕਾਰ ਮਰਦ ਦੇ ਅੰਡਕੋਸ਼ਾਂ ਵਿੱਚੋਂ ਵੀ ਸ਼ੁਕਰਾਣੂ ਲਗਾਤਾਰ ਪੈਦਾ ਹੁੰਦੇ ਰਹਿੰਦੇ ਹਨ। ਔਰਤਾਂ ਵਿੱਚ 12-14 ਸਾਲ ਤੋਂ 45-50 ਸਾਲ ਦੀ ਉਮਰ ਤੱਕ ਮਾਹਵਾਰੀ ਆਉਂਦੀ ਰਹਿੰਦੀ ਹੈ। ਮਾਸਕ ਧਰਮ ਦਾ ਚੱਕਰ ਅੰਦਾਜ਼ਨ 28 ਦਿਨਾਂ ਦਾ ਹੁੰਦਾ ਹੈ। ਮਾਸਕ ਧਰਮ ਦੇ 14ਵੇਂ ਦਿਨ ਕਿਸੇ ਇੱਕ ਅੰਡਕੋਸ਼ ਤੋਂ ਪੱਕਿਆ ਹੋਇਆ ਅੰਡਾ ਨਿਕਲ ਕੇ ਫੈਲੋਪੀਅਨ ਟਿਊਬ ਰਾਹੀਂ ਬੱਚੇਦਾਨੀ ਵੱਲ ਆਉਂਦਾ ਹੈ। ਜੇ ਇਸ ਦੌਰਾਨ ਸ਼ੁਕਰਾਣੂ ਦਾ ਮਿਲਨ ਆਂਡੇ ਨਾਲ ਹੋ ਜਾਵੇ ਤਾਂ ਔਰਤ ਨੂੰ ਗਰਭ ਠਹਿਰ ਜਾਂਦਾ ਹੈ। ਜੇ ਇਹ ਮੇਲ ਨਹੀਂ ਹੁੰਦਾ ਤਾਂ ਰੈਗੂਲਰ ਮਹਾਂਵਾਰੀ ਆਉਂਦੀ ਹੈ। ਇਸ ਗਰਭ ਧਾਰਨ 'ਤੋਂ ਇੱਕ ਹਫ਼ਤਾ ਪਿੱਛੋਂ ਭਰੂਣ ਬੱਚੇਦਾਨੀ ਵਿੱਚ ਪਹੁੰਚ ਕੇ ਉਸ ਦੀ ਦੀਵਾਰ ਨਾਲ ਚਿਪਕ ਜਾਂਦਾ ਹੈ ਤੇ ਸੈਲਾਂ ਦੀ ਵੰਡ ਨਾਲ ਵੱਡਾ ਹੋਣਾ ਸ਼ੁਰੂ ਹੋ ਜਾਂਦਾ ਹੈ। ਹੌਲੀ ਹੌਲੀ ਨਾੜੂਆ ਨਾਲੀ (Umbilical Cord) ਬਣ ਜਾਂਦੀ ਹੈ ਤੇ ਪਲਸੈਂਟਾ ਵਿਕਸਿਤ ਹੁੰਦਾ ਹੈ। ਨਾੜੂਏ ਰਾਹੀਂ ਬੱਚੇ (ਭਰੂਣ) ਨੂੰ ਖੁਰਾਕ ਪਹੁੰਚਦੀ ਰਹਿੰਦੀ ਹੈ। ਇਹ ਸਭ ਕਿਰਿਆ ਕੁਦਰਤੀ ਰੂਪ ਵਿੱਚ ਆਪਣੇ ਆਪ ਚਲਦੀ ਰਹਿੰਦੀ ਹੈ। ਪਰ ਜੇ ਕਿਸੇ ਕਾਰਨ ਸ਼ੁਕਰਾਣੂ ਤੇ ਅੰਡੇ ਦੇ ਮੇਲ ਵਿੱਚ ਕੋਈ ਰੁਕਾਵਟ ਆ ਜਾਂਦੀ ਹੈ ਤਾਂ ਗਰਭ ਨਹੀਂ ਠਹਿਰਦਾ। ਆਮ ਹਾਲਤਾਂ ਵਿੱਚ 75% ਔਰਤਾਂ ਵਿਆਹ ਤੋਂ ਪਹਿਲੇ ਸਾਲ ਦੌਰਾਨ ਹੀ ਗਰਭ ਧਾਰਨ ਕਰ ਲੈਂਦੀਆਂ ਹਨ। ਬਾਂਝਪਣ (ਸੰਤਾਨਹੀਣਤਾ) ਦੀ ਸਮੱਸਿਆ ਕੇਵਲ 10-15 ਫੀਸਦੀ ਕੇਸਾਂ ਵਿੱਚ ਹੀ ਦੇਖੀ ਜਾਂਦੀ ਹੈ। ਪਰੰਤੂ ਜੇ ਸਹੀ ਜਾਂਚ, ਨਿਧਾਨ ਤੇ ਇਲਾਜ ਕਰਵਾਇਆ ਜਾਵੇ ਤਾਂ ਇਸ ਸਮੱਸਿਆ ਨੂੰ ਹੱਲ ਕੀਤਾ ਜਾ ਸਕਦਾ ਹੈ। ਇਹ ਜਾਂਚ ਔਰਤ-ਮਰਦ ਦੋਨਾਂ ਦੀ ਹੋਣੀ ਚਾਹੀਦੀ ਹੈ। ਜੇ ਅੰਕੜਿਆ ਦੇ ਹਿਸਾਬ ਨਾਲ ਦੇਖਿਆ ਜਾਵੇ ਤਾਂ ਸੰਤਾਨਹੀਣਤਾ ਦੇ ਇੱਕ

ਤਿਹਾਈ ਕੇਸਾਂ ਵਿੱਚ ਪੁਰਸ਼, ਇੱਕ ਤਿਹਾਈ ਕੇਸਾਂ ਵਿੱਚ ਔਰਤ ਤੇ ਬਾਕੀ ਦੇ ਇੱਕ ਤਿਹਾਈ ਕੇਸਾਂ ਵਿੱਚ ਔਰਤ-ਮਰਦ ਦੋਨੋਂ ਜ਼ਿੰਮੇਵਾਰ ਹੁੰਦੇ ਹਨ। ਇਸ ਲਈ ਇਸ ਸਮੱਸਿਆ ਵਾਸਤੇ ਕੇਵਲ ਔਰਤ ਨੂੰ ਹੀ ਦੋਸ਼ੀ ਮੰਨ ਲੈਣਾ ਗਲਤ ਹੈ।

ਸੰਤਾਨਹੀਣਤਾ ਦੇ ਕਾਰਨ :

ਇਹ ਸਪਸ਼ਟ ਕੀਤਾ ਜਾ ਚੁੱਕਾ ਹੈ ਕਿ ਸੰਤਾਨਹੀਣਤਾ ਲਈ ਪੁਰਸ਼ ਵੀ ਜਿੰਮੇਵਾਰੀ ਹੈ। ਇਸ ਲਈ ਇਸ ਦੇ ਕਾਰਨਾਂ ਨੂੰ ਦੋ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ।

1. ਪੁਰਸ਼ ਸਬੰਧੀ ਕਾਰਨ
2. ਔਰਤ ਸਬੰਧੀ ਕਾਰਨ

**ਪੁਰਸ਼ ਸਬੰਧੀ ਕਾਰਨ** : ਇਸ ਦੇ ਕਈ ਕਾਰਨ ਹੋ ਸਕਦੇ ਹਨ ਜਿਵੇਂ ਕਿ ਸ਼ੁਕਰਾਣੂਆਂ ਦਾ ਪੈਦਾ ਨਾ ਹੋਣਾ, ਸ਼ੁਕਰਾਣੂਆਂ ਦੇ ਰਸਤੇ ਵਿੱਚ ਰੁਕਾਵਟ, ਸ਼ੁਕਰਾਣੂਆਂ ਦਾ ਘੱਟ ਮਾਤਰਾ ਵਿੱਚ ਬਣਨਾ, ਸ਼ੁਕਰਾਣੂਆਂ ਦੀ ਗਤੀਸ਼ੀਲਤਾ ਵਿੱਚ ਕਮੀ ਹੋਣਾ, ਅਸਾਧਾਰਨ ਸ਼ੁਕਰਾਣੂਆਂ ਦਾ ਨਿਰਮਾਣ ਹੋਣਾ, ਸ਼ੁਕਰਾਣੂਆਂ ਦੇ ਬਨਣ ਤੋਂ ਬਾਅਦ ਸਰੀਰ ਵਿੱਚ ਹੀ ਨਸ਼ਟ ਹੋ ਜਾਣਾ ਅਤੇ ਹੋਰ ਕਾਰਨ। ਕਈ ਵਾਰ ਵੀਰਜ਼ ਵਿੱਚ ਸ਼ੁਕਰਾਣੂ ਬਿਲਕੁਲ ਨਹੀਂ ਹੁੰਦੇ, ਇਸ ਨੂੰ ਸ਼ੁਕਰਾਣੂਹੀਣਤਾ ਕਿਹਾ ਜਾਂਦਾ ਹੈ। ਕੁਝ ਹਾਲਤਾਂ ਵਿੱਚ ਸ਼ੁਕਰਾਣੂ ਕਮਜ਼ੋਰ ਹੋਣ ਜਾਂ ਘੱਟ ਹੋਣ ਤਾਂ ਉਸ ਨੂੰ ਸ਼ੁਕਰਾਣੂ ਅਲਪਤਾ (Oligo Spermia) ਕਿਹਾ ਜਾਂਦਾ ਹੈ। ਇਸ ਨੂੰ ਹੋਰ ਚੰਗੀ ਤਰ੍ਹਾਂ ਸਮਝਣ ਲਈ ਸੰਤਾਨਹੀਣਤਾ ਦੀ ਸਮੱਸਿਆ ਨਹੀ ਜ਼ਿੰਮੇਦਾਰ ਕਾਰਨਾਂ ਨੂੰ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ।

**1. ਵਰਸ਼ਣ ਕੋਸ਼ਾਂ ਦੀ ਥੈਲੀ (Sacrotum) ਦਾ ਤਾਪਮਾਨ** : ਮਰਦਾਂ ਵਿੱਚ ਸ਼ੁਕਰਾਣੂ ਨਿਰਮਾਣ ਠੀਕ ਤਰ੍ਹਾਂ ਨਾਲ ਹੋਵੇ, ਇਸ ਲਈ ਸਰੀਰ ਦੇ ਤਾਪਮਾਨ ਦੇ ਮੁਕਾਬਲੇ ਕੁਝ ਠੰਡਾ ਤਾਪਮਾਨ ਜਰੂਰੀ ਹੈ। ਅੰਡਕੋਸ਼ਾਂ ਨੂੰ ਸਰੀਰ ਤੋਂ ਬਾਹਰ ਰੱਖਣ ਦੇ ਪਿਛੇ ਕੁਦਰਤ ਦੀ ਇਹ ਸਕੀਮ ਨਜ਼ਰ ਆਉਂਦੀ ਹੈ ਪਰ ਜੇ ਕਿਸੇ ਕਾਰਨ ਤਾਪਮਾਨ ਜਿਆਦਾ ਹੁੰਦਾ ਹੈ ਤਾਂ ਸ਼ੁਕਰਾਣੂ ਪੈਦਾ ਹੋਣ ਵਿੱਚ ਰੁਕਾਵਟ ਆ ਜਾਂਦੀ ਹੈ। ਇਹ ਵੀ ਸੰਤਾਨਹੀਣਤਾ ਦਾ ਕਾਰਨ ਬਣ ਜਾਂਦਾ ਹੈ। ਇਸ ਲਈ ਕਈ ਵਿਸ਼ੇਸ਼ ਹਾਲਤਾਂ ਨੂੰ ਜ਼ਿੰਮੇਵਾਰ ਮੰਨਿਆ ਜਾ ਸਕਦਾ ਹੈ -

(ੳ) ਜੇ ਕੋਈ ਵਿਅਕਤੀ ਜਿਆਦਾ ਸਮੇਂ ਤੱਕ ਗਰਮ ਵਾਤਾਵਰਣ ਵਿੱਚ ਕੰਮ ਕਰਦਾ ਹੈ, ਉਦਾਹਰਣ ਵਜੋਂ ਇੰਜਣ ਜਾਂ ਫੈਕਟਰੀ ਦੀਆਂ ਭੱਠੀਆਂ, ਟਰੱਕ ਡਰਾਈਵਰੀ, ਲੋਹਾ ਮੋਲਡ ਕਰਨ ਵਾਲੀ ਫੈਕਟਰੀ, ਕੋਲੇ ਦੀਆਂ ਭੱਠੀਆਂ ਤੇ ਕੰਮ ਕਰਨਾ ਤਾਂ ਅਜੇਹੀ ਹਾਲਤ ਵਿੱਚ ਵਰਸ਼ਣ ਕੋਸ਼ਾਂ ਦਾ ਤਾਪਮਾਨ ਵਧ ਜਾਂਦਾ ਹੈ। ਜਰੂਰੀ ਨਹੀਂ ਕਿ ਅਜਿਹੀਆਂ ਹਾਲਤਾਂ ਦਾ ਅਸਰ ਹਰ ਵਿਅਕਤੀ ਉਤੇ ਪਵੇ।

(ਅ) ਤੰਗ ਅੰਡਰਵੀਅਰ ਪਹਿਨਣਾ, ਨਾਈਲੋਨ ਅੰਡਰਵੀਅਰ ਵੀ ਕਾਰਨ ਹੋ ਸਕਦਾ ਹੈ। ਕਿਉਂਕਿ ਇਸ ਤਰ੍ਹਾਂ ਹਵਾ ਨਹੀਂ ਲਗਦੀ ਇਸ ਲਈ ਤਾਪਮਾਨ ਵਧ ਜਾਂਦਾ ਹੈ।

(ੲ) ਅੰਡਕੋਸ਼ਾਂ ਦੀ ਥੈਲੀ (Sacrotum) ਵਿੱਚ ਹਾਈਡਰੋਸੀਲ (Hydrocele) ਬਿਮਾਰੀ ਦਾ ਹੋਣਾ।

(ਸ) ਕਈ ਕੇਸਾਂ ਵਿੱਚ ਪਤਾਲੂ (testis) ਆਪਣੀ ਅਸਾਧਾਰਨ ਹਾਲਤ ਵਿੱਚ ਉਪਰ ਪੇਟ ਅੰਦਰ ਹੀ ਰਹਿ ਜਾਂਦੇ ਹਨ। ਨਤੀਜੇ ਵਜੋਂ ਉਚ ਤਾਪਮਾਨ ਵਿੱਚ ਉਨ੍ਹਾਂ ਦੀਆਂ ਗਤੀਵਿਧੀਆਂ ਖਤਮ ਹੋ ਜਾਂਦੀਆਂ ਹਨ।

**2. ਸੱਟ** : ਕਈ ਵਾਰ ਅੰਡਕੋਸ਼ ਦੁਰਘਟਨਾ ਵਿੱਚ ਸੱਟ ਦੀ ਲਪੇਟ ਵਿੱਚ ਆ ਕੇ ਪ੍ਰਭਾਵਿਤ ਹੋ ਜਾਂਦੇ ਹਨ ਤੇ ਸ਼ੁਕਰਾਣੂਆਂ ਦੀ ਪੈਦਾਵਾਰ ਵਿੱਚ ਅਸਥਾਈ ਰੁਕਾਵਟ ਆ ਸਕਦੀ ਹੈ।

**3. ਛੂਤ ਦੇ ਰੋਗ** : ਆਤਸ਼ਕ, ਸੁਜਾਕ ਆਦਿ ਬੀਮਾਰੀਆਂ ਨਾਲ ਆਈ ਸੋਜ ਕਾਰਨ ਸ਼ੁਕਰਾਣੂੰ ਵੀਰਜ ਦੇ ਰਸਤੇ ਬਾਹਰ ਨਹੀਂ ਆ ਸਕਦੇ।

**4. ਜਮਾਂਦਰੂ ਕਾਰਨ** : ਕੁਝ ਵਿਅਕਤੀਆਂ ਵਿੱਚ ਜਮਾਂਦਰੂ ਹੀ ਜਣਨ ਅੰਗਾਂ ਵਿੱਚ ਨੁਕਸ ਹੁੰਦਾ ਹੈ। ਕੁਝ ਹਾਲਤਾਂ ਵਿੱਚ ਅੰਗ ਅਵਿਕਸਿਤ ਰਹਿ ਜਾਂਦੇ ਹਨ। ਇਹਨਾਂ ਵਿੱਚੋਂ ਕੁਝ ਨੂੰ ਤਾਂ ਡਾਕਟਰੀ ਇਲਾਜ ਨਾਲ ਠੀਕ ਕੀਤਾ ਜਾ ਸਕਦਾ ਹੈ ਅਤੇ ਕੁਝ ਨੂੰ ਨਹੀਂ।

**5. ਹਾਰਮੋਨਾਂ ਨਾਲ ਸਬੰਧਤ ਕਾਰਨ** : ਜਣਨ ਅੰਗਾਂ ਨਾਲ ਸਬੰਧਤ ਹਾਰਮੋਨ ਜਾਂ ਥਾਈਰਾਡ ਗ੍ਰੰਥੀ ਵਿੱਚ ਬੀਮਾਰੀ ਆਦਿ ਵੀ ਮਰਦਾਂ ਵਿੱਚ ਬਾਂਝਪਣ ਦਾ ਕਾਰਨ ਹੋ ਸਕਦੀ ਹੈ।

**6. ਸ਼ੁਕਰਾਣੂੰਆਂ ਦੀ ਗਤੀਸ਼ੀਲਤਾ** : ਕਈ ਵਾਰ ਕਿਸੇ ਕਾਰਨ ਸ਼ੁਕਰਾਣੂੰ ਆਪਣੀ ਗਤੀਸ਼ੀਲਤਾ ਗਵਾ ਬੈਠਦੇ ਹਨ। ਗਰਭ ਧਾਰਨ ਦੀ ਕ੍ਰਿਆ ਲਈ ਸ਼ੁਕਰਾਣੂੰਆਂ ਦਾ ਤੰਦਰੁਸਤ ਹੋਣਾ ਅਤੀ ਜਰੂਰੀ ਹੈ। ਵੀਰਜ ਅੰਦਰਲੇ 70 ਫੀਸਦੀ ਸ਼ੁਕਰਾਣੂੰ (Sperms) ਦਾ ਗਤੀਸ਼ੀਲ ਹੋਣਾ ਬਹੁਤ ਜਰੂਰੀ ਹੈ। ਇਸ ਦੇ ਨਾਲ ਨਾਲ ਉਹਨਾਂ ਵਿੱਚ ਲਗਭੱਗ 48 ਘੰਟੇ ਜਿਉਂਦੇ ਰਹਿਣ ਦੀ ਯੋਗਤਾ ਹੋਣੀ ਚਾਹੀਦੀ ਹੈ।

**7. ਇਮੂਨੋਲੋਜੀਕਲ ਕਾਰਨ** : ਕਿਸੇ ਕਾਰਨ ਚੋਟ ਲੱਗਣ ਕਰਕੇ ਸਰੀਰ ਦਾ ਲਹੂ ਸ਼ੁਕਰਾਣੂਆਂ ਦੇ ਵਿਰੋਧੀ ਐਂਟੀਬਾਡੀਜ਼ ਬਣਾ ਲੈਂਦਾ ਹੈ। ਸਿੱਟੇ ਵਜੋਂ ਜਿਉਂ ਹੀ ਸ਼ੁਕਰਾਣੂ ਸਰੀਰ ਦੇ ਖੂਨ ਦੇ ਸੰਪਰਕ ਵਿੱਚ ਆਉਂਦੇ ਹਨ ਤਾਂ ਇਹ ਐਂਟੀਬਾਡੀਜ਼ ਉਹਨਾਂ ਨੂੰ ਖਤਮ ਕਰ ਦਿੰਦੀਆਂ ਹਨ। ਅਜਿਹੇ ਹਾਲਾਤ ਵੀ ਬਾਂਝਪਣ ਜਿਹੀ ਸਮੱਸਿਆ ਪੈਦਾ ਕਰ ਦਿੰਦੇ ਹਨ।



## ਜਾਂਚ-ਪੜਤਾਲ (Check up)

ਬਾਂਝਪਣ ਦੀ ਹਾਲਤ ਦੇ ਪ੍ਰਭਾਵੀ ਕਾਰਨਾਂ ਨੂੰ ਜਾਨਣ ਲਈ ਕੁਝ ਜਾਂਚ ਕੀਤੀ ਜਾਂਦੀ ਹੈ। ਇਸ ਵਿੱਚ ਮਰਦ ਦੀ ਜਾਂਚ ਸਭ ਤੋਂ ਪਹਿਲਾਂ ਕੀਤੀ ਜਾਂਦੀ ਹੈ। ਇਹ ਜਾਂਚ ਸਸਤੀ ਤੇ ਸੌਖੀ ਹੁੰਦੀ ਹੈ। ਜੇ ਮਰਦ ਦੀ ਜਾਂਚ ਨੁਕਸਰਹਿਤ (ਠੀਕ-ਠਾਕ) ਪਾਈ ਜਾਂਦੀ ਹੈ ਤਾਂ ਔਰਤ ਦੀ ਜਾਂਚ ਕੀਤੀ ਜਾਂਦੀ ਹੈ ਜੋ ਕੁਝ ਗੁੰਝਲਦਾਰ ਹੁੰਦੀ ਹੈ। ਜੇ ਮਰਦ ਦੀਆਂ ਰਿਪੋਰਟਾਂ ਸਹੀ ਨਾ ਹੋਣ ਤਾਂ ਔਰਤ ਦੀ ਜਾਂਚ ਤੋਂ ਪਹਿਲਾਂ ਮਰਦ ਦਾ ਇਲਾਜ ਕੀਤਾ ਜਾਂਦੀ ਹੈ। ਸਹੀ ਰੋਗ ਪਹਿਚਾਣਨ ਨਾਲ ਹੀ ਸਹੀ ਇਲਾਜ਼ ਹੋ ਸਕਦਾ ਹੈ। ਮਰਦਾਂ ਵਿੱਚ ਨਿਮਨਲਿਖਤ ਜਾਂਚ ਕੀਤੀ ਜਾਂਦੀ ਹੈ।

1. ਸਭ ਤੋਂ ਪਹਿਲਾਂ ਮਰਦ ਦੇ ਵੀਰਜ ਦੀ ਜਾਂਚ ਕੀਤੀ ਜਾਂਦੀ ਹੈ। ਇਸ ਵਿੱਚ ਇਸ ਦੀ ਮਾਤਰਾ, ਸ਼ੁਕਰਾਣੂਆਂ ਦੀ ਬਣਤਰ, ਗਤੀਸ਼ੀਲਤਾ ਤੇ ਸਮਾਨਤਾ ਦੇਖੀ ਜਾਂਦੀ ਹੈ।

**2. ਵੀਰਜ ਵਿੱਚ ਫਰੱਕਟੋਜ ਦੀ ਮੌਜੂਦਗੀ** : ਵੀਰਜ ਵਿੱਚ ਫਰੱਕਟੋਜ਼ ਦੀ ਮੌਜੂਦਗੀ ਸੈਮੀਨਲ ਵੈਸੀਕਲ ਦੀ ਕਾਰਜਸ਼ੀਲਤਾ ਅਤੇ ਕਿਸੇ ਤਰ੍ਹਾਂ ਦੀ ਰੁਕਾਵਟ ਆਦਿ ਦੀ ਗੈਰਹਾਜ਼ਰੀ ਦਰਸਾਉਂਦੀ ਹੈ। ਇਹ ਜਾਂਚ ਗੁਣਆਤਮਕ ਤੇ ਮਾਤਰਆਤਮਕ ਦੋਨੋਂ ਤਰ੍ਹਾਂ ਦੀ ਹੋ ਸਕਦੀ ਹੈ।

**3. ਵੀਰਜ ਵਿੱਚ ਮਵਾਦ ਕੋਸ਼ਕਾਵਾਂ ਦਾ ਹੋਣਾ** : ਜੇ ਵੀਰਜ ਵਿੱਚ ਮਵਾਦ ਕੋਸ਼ਕਾਵਾਂ 0-2 H.P.F. ਤੋਂ ਵੱਧ ਹੋਵੇ ਤਾਂ ਇਨਫੈਕਸ਼ਨ ਦਾ ਖਤਰਾ ਹੋ ਸਕਦੈ। ਇਸ ਲਈ ਖੂਨ, ਪੇਸ਼ਾਬ ਤੇ ਵੀਰਜ ਦੀ ਜਾਂਚ ਕੀਤੀ ਜਾਂਦੀ ਹੈ।

**4. ਅੰਡਕੋਸ਼ਾਂ ਦੀ ਜਾਂਚ** : ਸ਼ੁਕਰਾਣੂੰਹੀਣਤਾ (Avospermia) ਦੇ ਕੇਸ ਵਿੱਚ testis ਦਾ ਕੁਝ ਭਾਗ Biopsy ਪ੍ਰਯੋਗਸ਼ਾਲਾ ਵਿੱਚ ਜਾਂਚ ਲਈ ਭੇਜਿਆ ਜਾਂਦਾ ਹੈ। ਇਸ ਤੋਂ ਇਹ ਪਤਾ ਲੱਗ ਜਾਂਦਾ ਹੈ ਕਿ ਸ਼ੁਕਰਾਣੂੰਆਂ ਦਾ ਨਿਰਮਾਣ ਠੀਕ ਢੰਗ ਨਾਲ ਹੋ ਰਿਹਾ ਹੈ ਜਾਂ ਨਹੀਂ। ਇਸ ਤੋਂ ਇਲਾਵਾ ਸੋਨੋਗ੍ਰਾਫ਼ੀ ਦੀ ਸਹਾਇਤਾ ਨਾਲ testis ਦੇ ਆਕਾਰ ਤੇ ਸੰਰਚਨਾ ਆਦਿ ਦੀ ਜਾਂਚ ਕੀਤੀ ਜਾਂਦੀ ਹੈ।

**5. ਹਾਰਮੋਨਾਂ ਦੀ ਜਾਂਚ** : ਪੁਰਸ਼ਾਂ ਵਿੱਚ ਮੁੱਖ ਤੌਰ 'ਤੇ ਜਣਨ ਹਾਰਮੋਨਾਂ ਦਾ ਸੰਤੁਲਨ ਇਸ ਪ੍ਰਕਾਰ ਹੁੰਦਾ ਹੈ -

(ੳ) *ਟੈਸਟੋਸਟੀਰੋਨ ਹਾਰਮੋਨ* ਇਹ ਮਰਦ ਵਿੱਚ ਕੁਝ ਹੱਦ ਤੱਕ ਸ਼ੁਕਰਾਣੂੰ ਨਿਰਮਾਣ ਲਈ ਜ਼ਿੰਮੇਵਾਰ ਹਨ।

(ਅ) *ਫੋਲੀਕਲ ਸਟਿਮੂਲੇਟਿੰਗ ਹਾਰਮੋਨ* : ਇਹ ਸ਼ੁਕਰਾਣੂੰਆਂ ਦੇ ਨਿਰਮਾਣ ਲਈ ਜੁਆਬਦੇਹ ਹੁੰਦਾ ਹੈ।।

(ੲ) *ਲਿਊਟੀਨਾਈਜਿੰਗ ਹਾਰਮੋਨ* : ਇਹ ਸ਼ੁਕਰਾਣੂੰਆਂ ਦੀ ਪ੍ਰਪੱਕਤਾ ਤੇ ਗਤੀਸ਼ੀਲਤਾ ਲਈ ਜੁਆਬਦੇਹ ਹੈ।

(ਸ) *ਪ੍ਰੋਲੇਕਟਿਨ ਹਾਰਮੋਨ*

(ਹ) *ਥਾਈਰਾਡ ਹਾਰਮੋਨ* : ਇਸ ਦੀ ਕਮੀ ਜਾਂ ਅਧਿਕਤਾ ਖਤਰਨਾਕ ਹੁੰਦੀ ਹੈ।

**6. ਇਮੋਨੋਲੋਜੀਕਲ ਜਾਂਚ** : ਖੂਨ ਦੀ ਐਂਟੀ-ਸਪਰਮ ਐਂਟੀਬਾਡੀਜ਼ ਟਾਈਟਰ ਨਾਂ ਦੀ ਜਾਂਚ ਕੀਤੀ ਜਾਂਦੀ ਹੈ।

**ਔਰਤਾਂ ਵਿੱਚ ਬਾਂਝਪਣ ਦੇ ਕਾਰਨ :**

ਕੁਦਰਤੀ ਰੂਪ ਵਿੱਚ ਬਿਨਾਂ ਕਿਸੇ ਪ੍ਰੇਸ਼ਾਨੀ ਦੇ ਸਧਾਰਨ ਔਰਤ ਗਰਭ ਧਾਰਨ ਕਰੇ ਇਸ ਲਈ ਜਰੂਰੀ ਹੈ ਕਿ ਅੰਡਕੋਸ਼ ਵਿੱਚੋਂ ਅੰਡਾ ਠੀਕ ਸਮੇਂ ਤੇ ਸਹੀ ਬਣ ਰਿਹਾ ਹੋਵੇ ਆਦਿ।

**ਕਾਰਨ** : ਔਰਤਾਂ ਵਿੱਚ ਬਾਂਝਪਣ ਜਿਹੀ ਹਾਲਤ ਪੈਦਾ ਕਰਨ ਵਾਲੇ ਵਿਸ਼ੇਸ਼ ਕਾਰਨ ਇਸ ਪ੍ਰਕਾਰ ਹੋ ਸਕਦੇ ਹਨ।

1. ਬੱਚੇਦਾਨੀ ਦਾ ਵਿਕਸਿਤ ਨਾ ਹੋਣਾ
2. ਅੰਡਕੋਸ਼ਾਂ ਤੋਂ ਅੰਡਾ ਨਾ ਬਣਨਾ
3. ਛੂਤ ਦੇ ਰੋਗ ਗਨੋਹਰੀਆ, ਸੁਜਾਕ ਆਦਿ ਦਾ ਹੋਣਾ ਇਸ ਨਾਲ ਨਲੀਆਂ ਵਿੱਚ ਰੁਕਾਵਟ ਆ ਜਾਂਦੀ ਹੈ।
4. ਬੱਚੇਦਾਨੀ ਦੀ ਟੀ. ਬੀ., ਰਸੌਲੀ. ਅਵਿਕਸਿਤ ਬੱਚੇਦਾਨੀ ਆਦਿ ਆਦਿ।
5. ਡਿੰਬ ਗਰੰਥੀਆਂ ਦਾ ਸੜੇ ਹੋਣਾ, ਪਿਚਕਿਆ ਹੋਇਆ ਹੋਣਾ।
6. ਕਈ ਵਾਰੀ ਔਰਤਾਂ ਦੇ ਸਰੀਰ ਵਿੱਚ ਕੁਝ ਅਜਿਹੇ ਪਦਾਰਥ ਹੁੰਦੇ ਹਨ ਜਿਸ ਕਰਕੇ ਸ਼ੁਕਰਾਣੂੰ ਮਰ ਜਾਂਦੇ ਹਨ।

**ਸੰਤਾਨ ਸੁੱਖ ਲਈ ਤਾਂਤਰਿਕਾਂ ਅਤੇ ਜਾਦੂ ਟੂਣਿਆਂ ਤੋਂ ਦੂਰ ਰਹੋ** : ਸੰਤਾਨਹੀਣਤਾ ਦਾ ਅਹਿਸਾਸ ਹੁੰਦਿਆਂ ਹੀ ਔਰਤ ਦੀ ਮਨੋਦਸ਼ਾ ਅਜੀਬ ਹੋ ਜਾਂਦੀ ਹੈ। ਉਹ ਕਿਸੇ ਤਰ੍ਹਾਂ ਵੀ ਆਪਣੇ ਉਪਰ ਲੱਗਿਆ ਬਾਂਝਪਣ ਦਾ ਦਾਗ ਮਿਟਾ ਦੇਣਾ ਚਾਹੁੰਦੀ ਹੈ। ਇਸ ਲਈ ਉਹ ਅਨੇਕਾਂ ਉਪਾਅ ਕਰਨ ਤੋਂ ਪਿੱਛੇ ਨਹੀਂ ਰਹਿੰਦੀ। ਇੱਕ ਪਾਸੇ ਜਿਥੇ ਉਹ ਆਪਣਾ ਡਾਕਟਰੀ ਇਲਾਜ ਤੇ ਜਾਂਚ ਕਰਵਾਉਂਦੀ ਹੈ, ਉਥੇ ਦੂਜੇ ਪਾਸੇ ਝਾੜ-ਫੂਕ ਕਰਨ ਵਾਲੇ ਤਾਂਤਰਿਕਾਂ ਦੇ ਜਾਲ ਵਿੱਚ ਵੀ ਉਲਝਣ ਨੂੰ ਤਿਆਰ ਰਹਿੰਦੀ ਹੈ। ਵਿਗਿਆਨਕ ਤੱਥਾਂ ਤੋਂ ਇਹ ਸਾਬਿਤ ਹੋ ਚੁੱਕਿਆ ਹੈ ਕਿ ਤੰਤਰ ਮੰਤਰ ਤੇ ਝਾੜ-ਫੂਕ ਕਰਨ ਨਾਲ ਕਿਸੇ ਦੀ ਵੀ ਗੋਦ ਹਰੀ ਨਹੀਂ ਹੁੰਦੀ। ਇਸ ਤਰ੍ਹਾਂ ਦਾ ਕਾਰੋਬਾਰ ਕਰਨ ਵਾਲੇ ਪਾਖੰਡੀ ਤੇ ਤਾਂਤਰਿਕ ਪ੍ਰੇਸ਼ਾਨ ਔਰਤਾਂ ਦੀ ਆਰਥਿਕ ਲੁੱਟ ਤਾਂ ਕਰਦੇ ਹੀ ਹਨ, ਨਾਲ ਹੀ ਕਈ ਵਾਰੀ ਉਹਨਾਂ ਦੀ ਸਰੀਰਕ ਲੁੱਟ ਕਰਨ ਤੋਂ ਵੀ ਪਿੱਛੇ ਨਹੀਂ ਰਹਿੰਦੇ। ਇਸ ਲਈ ਅਜੇਹੇ ਲੋਕਾਂ ਦੇ ਚੱਕਰ ਤੋਂ ਜਿੰਨਾ ਦੂਰ ਰਿਹਾ ਜਾਵੇ, ਓਨਾ ਹੀ ਬੇਹਤਰ ਹੈ। ●

ਕੇਸ ਰਿਪੋਰਟ -

# ਕੱਪੜਿਆਂ ਨੂੰ ਰੰਗ ! ਲਾਵੇ ਕੌਣ ?

**- ਰਾਮ ਸਵਰਨ**

ਜੇਕਰ ਕਿਸੇ ਘਰ 'ਚ ਕੱਪੜਿਆਂ ਨੂੰ ਅਚਾਨਕ ਅੱਗ ਲੱਗਦੀ ਹੋਵੇ, ਕੱਪੜੇ ਕੱਟਦੇ ਹੋਣ, ਵਸਤਾਂ ਗੁੰਮ ਹੁੰਦੀਆਂ ਹੋਣ, ਖੂਨ ਦੇ ਛਿੱਟੇ ਪੈਂਦੇ ਹੋਣ, ਕੱਪੜਿਆਂ ਨੂੰ ਰੰਗ ਲੱਗਦਾ ਹੋਵੇ ਜਾਂ ਇਸ ਤਰ੍ਹਾਂ ਦੀ ਕੋਈ ਹੋਰ ਰਹੱਸਮਈ ਘਟਨਾ ਵਾਪਰਦੀ ਹੋਵੇ ਤਾਂ ਤਰਕਸ਼ੀਲ ਨਜ਼ਰੀਏ ਦੇ ਪਹਿਲੇ ਨੁਕਤੇ ਅਨੁਸਾਰ ਅਕਸਰ ਹੀ ਇਹ ਮੰਨ ਲਿਆ ਜਾਂਦਾ ਹੈ ਕਿ ਘਟਨਾਵਾਂ ਪਰਿਵਾਰ ਦਾ ਕੋਈ ਪੀੜਿਤ ਮਾਨਸਿਕ ਰੋਗੀ ਮੈਂਬਰ ਕਰਦਾ ਹੋਊ। ਘਰ ਦੇ ਮੁਖੀ ਨੂੰ ਸਾਰੇ ਮੈਂਬਰਾਂ ਤੇ ਨਜ਼ਰ ਰੱਖਣ ਦੀ ਹਦਾਇਤ ਵੀ ਕੀਤੀ ਜਾਂਦੀ ਹੈ। ਪਰ ਕਈ ਵਾਰ ਇਸ ਤੋਂ ਉਲਟ ਵੀ ਵਾਪਰ ਜਾਂਦਾ ਹੈ। ਮਲੋਟ ਸ਼ਹਿਰ ਦੇ ਇੱਕ ਧਾਰਮਿਕ ਪ੍ਰਵਿਰਤੀ ਵਾਲੇ ਮੱਧਵਰਗੀ ਪਰਿਵਾਰ ਵਿੱਚ ਕੱਪੜਿਆਂ ਨੂੰ ਆਪਣੇ ਆਪ ਰੰਗ ਲੱਗਣ ਦੀਆਂ ਰਹੱਸਮਈ ਘਟਨਾਵਾਂ ਵਾਪਰਦੀਆਂ ਸਨ। ਪਰਿਵਾਰ ਦੇ ਵੱਡੇ ਲੜਕੇ ਨੇ ਮਲੋਟ ਦੇ ਪੱਤਰਕਾਰ ਤੇ ਤਰਕਸ਼ੀਲ ਮਿੱਤਰ ਸਤੀਸ਼ ਗੋਇਲ ਨਾਲ ਸੰਪਰਕ ਕੀਤਾ। ਉਸਨੇ ਦੱਸਿਆ ਕਿ ਸਾਡੇ ਘਰ ਕੱਪੜਿਆਂ ਨੂੰ ਆਪਣੇ ਆਪ ਲਾਲ ਰੰਗ ਲੱਗ ਜਾਂਦਾ ਹੈ। ਕੱਪੜੇ ਧੋਣ ਨਾਲ ਰੰਗ ਹੋਰ ਵੀ ਗੂੜ੍ਹਾ ਹੋ ਜਾਂਦਾ ਹੈ। ਤੁਸੀਂ ਤਰਕਸ਼ੀਲ ਢੰਗ ਨਾਲ ਸਾਡਾ ਕੇਸ ਹੱਲ ਕਰੋ। ਸਾਡੇ ਘਰ ਦੇ ਸਾਧਾਂ ਬਾਬਿਆਂ ਕੋਲ ਜਾਣ ਲਈ ਤਿਆਰ ਹਨ। ਪੱਤਰਕਾਰ ਸਤੀਸ਼ ਨੇ ਉਸਨੂੰ ਵਿਸ਼ਵਾਸ਼ ਦਿਵਾਇਆ ਕਿ ਤੁਹਾਡਾ ਮਸਲਾ ਬਹੁਤ ਜਲਦੀ ਹੱਲ ਕਰ ਦਿਆਂਗੇ। ਹੋ ਸਕਦਾ ਹੈ ਘਟਨਾਵਾਂ ਤੁਹਾਡੇ ਘਰ ਦਾ ਕੋਈ ਮਨੋਰੋਗੀ ਮੈਂਬਰ ਕਰਦਾ ਹੋਵੇ। ਤੁਸੀਂ ਆਪਣੇ ਪਰਿਵਾਰ ਦੇ ਮੈਂਬਰਾਂ 'ਤੇ ਪੂਰੀ ਨਜ਼ਰ ਰੱਖੋ। ਹਾਂ, ਘਰ ਜਾ ਕੇ ਸਾਰੇ ਪਰਿਵਾਰਕ ਮੈਂਬਰਾਂ ਨੂੰ ਇਕੱਠੇ ਕਰਕੇ ਇਹ ਵੀ ਆਖ ਦਿਓ, "ਜਿਹੜਾ ਵੀ ਮੈਂਬਰ ਕੱਪੜਿਆਂ ਨੂੰ ਰੰਗ ਲਗਾਉਣ ਦੀਆਂ ਘਟਨਾਵਾਂ ਕਰਦਾ ਹੈ, ਤਰਕਸ਼ੀਲਾਂ ਨੇ ਉਸਦਾ ਪਤਾ ਕਰ ਲਿਆ ਹੈ ਜੇਕਰ ਉਹ ਆਪਣੀਆਂ ਹਰਕਤਾਂ ਤੋਂ ਬਾਜ਼ ਨਾ ਆਇਆ ਤਾਂ ਉਸ ਦਾ ਨਾਮ ਦੱਸ ਦਿੱਤਾ ਜਾਵੇਗਾ ਤੇ ਢੁਕਵੀਂ ਸਜ਼ਾ ਵੀ ਦਿੱਤੀ ਜਾਵੇਗੀ।" ਸਤੀਸ਼ ਦੇ ਪੁੱਛਣ ਤੇ ਪਰਿਵਾਰ ਦੇ ਉਸ ਜ਼ਿੰਮੇਵਾਰ ਮੈਂਬਰ ਨੇ ਦੱਸਿਆ ਕਿ ਉਹਨਾਂ ਦੇ ਪਰਿਵਾਰ ਵਿੱਚ ਉਹ ਪਤੀ ਪਤਨੀ, ਮਾਤਾ ਪਿਤਾ ਤੇ ਉਸਦਾ ਇੱਕ ਛੋਟਾ ਵੀਰ ਹੈ। ਉਸਨੇ ਇਹ ਵੀ ਆਖਿਆ ਕਿ ਸਾਡਾ ਪਰਿਵਾਰ ਪੂਰੀ ਤਰ੍ਹਾਂ ਸੈੱਟ ਹੈ ਤੇ ਘਰ 'ਚ ਕਿਸੇ ਕਿਸਮ ਦੀ ਕੋਈ ਮੁਸ਼ਕਿਲ ਨਹੀਂ ਹੈ ਫਿਰ ਵੀ ਉਸਨੇ ਕੇਸ ਹੱਲ ਕਰਨ ਲਈ ਸਤੀਸ਼ ਦਾ ਸੁਝਾਅ ਮੰਨ ਲਿਆ। ਉਹਨੀਂ ਦਿਨੀਂ ਬਾਰਸ਼ ਦਾ ਮੌਸਮ ਸੀ ਤੇ ਸਿਲ੍ਹੇ ਦਿਨ ਸਨ। ਉਸ ਮੈਂਬਰ ਨੇ ਘਰ ਜਾ ਕੇ ਪਰਿਵਾਰ ਦੇ ਮੈਂਬਰਾਂ ਨੂੰ ਚਿਤਾਵਨੀ ਦਿੱਤੀ। ਅੰਦਰੋ ਅੰਦਰੀ ਉਸਨੇ ਸਾਰਿਆਂ ਉੱਪਰ ਨਜ਼ਰ ਰੱਖਣੀ ਵੀ ਸ਼ੁਰੂ ਕਰ ਦਿੱਤੀ। ਭਾਵੇਂ ਉਸਨੂੰ ਸਾਰੇ ਮੈਂਬਰਾਂ ਉੱਪਰ ਵਿਸ਼ਵਾਸ਼ ਸੀ ਪਰ ਖੋਜ ਪੜਤਾਲ ਲਈ ਉਸਨੇ ਸਾਰਿਆਂ ਉੱਪਰ ਸ਼ੱਕ ਕਰਨਾ ਸ਼ੁਰੂ ਕਰ ਦਿੱਤਾ। ਘਰ 'ਚ ਵਾਪਰਦੀਆਂ ਰਹੱਸਮਈ ਘਟਨਾਵਾਂ ਬੰਦ ਹੋ ਗਈਆਂ। ਪਰਿਵਾਰ ਦੀ ਪ੍ਰੇਸ਼ਾਨੀ ਦੂਰ ਹੋ ਗਈ। ਇਹ ਖੁਸ਼ਖਬਰੀ ਜਦ ਮੈਂਬਰ ਨੇ ਸਤੀਸ਼ ਗੋਇਲ ਨੂੰ ਸੁਣਾਈ ਤਾਂ ਉਸਨੇ ਸਾਰਾ ਸਿਹਰਾ ਤਰਕਸ਼ੀਲ ਨਜ਼ਰੀਏ ਨੂੰ ਦਿੱਤਾ।

ਇੱਕ ਦਿਨ ਜਦ ਮੈਂ ਮਲੋਟ ਸ਼ਤੀਸ਼ ਨੂੰ ਮਿਲਣ ਗਿਆ ਤਾਂ ਉਸਨੇ ਖੁਸ਼ੀ ਨਾਲ ਦੱਸਿਆ, "ਅੱਜ ਕੱਲ੍ਹ ਅਸੀਂ ਤੁਹਾਡੀ ਸਹਾਇਤਾ ਤੋਂ ਬਿਨਾਂ ਕੇਸ ਹੱਲ ਕਰਨ ਲੱਗ ਪਏ ਹਾਂ।" ਉਸਨੇ ਮੈਨੂੰ ਸਾਰੀ ਕਹਾਣੀ ਸੁਣਾਈ ਤੇ ਆਖਿਆ ਕਿ ਅਜੇ ਘਟਨਾਵਾਂ ਲਈ ਜ਼ਿੰਮੇਵਾਰ ਚੋਰ ਫੜਨਾ ਬਾਕੀ ਹੈ। ਤੁਸੀਂ ਕਿਸੇ ਦਿਨ ਆ ਜਾਣਾ ਆਪਾਂ ਇਹ ਕੰਮ ਜਲਦੀ ਕਰਨਾ ਹੈ। ਮੈਂ ਉਹਨਾਂ ਨੂੰ ਕੋਈ ਮਿਤੀ ਤੈਅ ਕਰਨ ਲਈ ਆਖਿਆ। ਘਟਨਾਵਾਂ ਵਾਲੇ ਪਰਿਵਾਰ ਦਾ ਮੈਂਬਰ ਸਤੀਸ਼ ਕੋਲ ਅਕਸਰ ਹੀ ਗੇੜਾ ਰੱਖਦਾ ਸੀ। ਉਹ ਸਤੀਸ਼ ਕੋਲੋਂ ਤਰਕਸ਼ੀਲਾਂ ਵੱਲੋਂ ਕੀਤੇ ਕਾਰਜਾਂ ਬਾਰੇ ਸੁਣਦਾ। 3-4 ਮਹੀਨਿਆਂ ਬਾਅਦ ਉਹੋ ਘਟਨਾਵਾਂ ਮੁੜ ਆਰੰਭ ਹੋ ਗਈਆਂ। ਉਸ ਮੈਂਬਰ ਨੇ ਤੁਰੰਤ ਸਤੀਸ਼ ਨਾਲ ਸੰਪਰਕ ਕੀਤਾ। ਉਸਨੇ ਦੱਸਿਆ ਕਿ ਘਟਨਾਵਾਂ ਪਿੱਛੇ ਸਾਡੇ ਕਿਸੇ ਪਰਿਵਾਰਕ ਮੈਂਬਰ ਦਾ ਹੱਥ ਹਰਗਿਜ਼ ਨਹੀਂ ਬਲਕਿ ਇਸ ਕਾਰਵਾਈ ਪਿੱਛੇ ਜ਼ਰੂਰ ਕਿਸੇ ਭੂਤ ਪ੍ਰੇਤ ਜਾਂ ਗੈਬੀ ਸ਼ਕਤੀ ਦਾ ਹੱਥ ਹੈ। ਉਹ ਕੁਝ ਡਰਿਆ ਹੋਇਆ ਸੀ। ਉਸਨੇ ਪੱਤਰਕਾਰ ਸਤੀਸ਼ ਨੂੰ ਇੱਕ ਰਹੱਸਮਈ ਘਟਨਾ ਸੁਣਾਈ, "ਇੱਕ ਦਿਨ ਮੇਰੀ ਪਤਨੀ ਨੇ ਘਰ ਦੇ ਸਾਰੇ ਕੱਪੜੇ ਧੋਤੇ। ਕੱਪੜੇ ਸੁਕਾਉਣ ਲਈ ਉੱਪਰ ਸੁੱਕਣੇ ਪਾ ਦਿੱਤੇ ਪਰ ਬਾਰਿਸ਼ ਆਉਣ ਤੇ ਮੈਂ ਸਾਰੇ ਕੱਪੜੇ ਇਕੱਠੇ ਕਰਕੇ ਚੁਬਾਰੇ ਵਿੱਚ ਬੈੱਡ ਉੱਪਰ ਪਾ ਆਇਆ। ਕੱਪੜਿਆਂ ਨੂੰ ਸੁਕਾਉਣ ਲਈ ਪੱਖਾ ਛੱਡ ਦਿੱਤਾ। ਕੁਝ ਸਮੇਂ ਬਾਅਦ ਬਾਰਸ਼ ਰੁਕਣ ਤੇ ਜਦ ਧੁੱਪ ਚੜ੍ਹੀ ਤਾਂ ਮੈਂ ਚੁਬਾਰੇ 'ਚੋਂ ਕੱਪੜੇ ਚੁੱਕਣ ਗਿਆ। ਜਦੋਂ ਮੈਂ ਚੁਬਾਰਾ ਖੋਲ੍ਹਿਆ ਤਾਂ ਮੈਂ ਡਰ ਗਿਆ। ਰੁਮਾਲ, ਜੁਰਾਬਾਂ ਤੇ ਹੋਰ ਨਿੱਕੇ ਮੋਟੇ ਕੱਪੜੇ ਚੁਬਾਰੇ 'ਚ ਉੱਡ ਰਹੇ ਸਨ (ਪੱਖੇ ਦੀ ਹਵਾ ਕਾਰਣ)। ਬੈੱਡ ਉੱਪਰ ਪਏ ਕੱਪੜਿਆਂ ਨੂੰ ਰੰਗ ਲੱਗਿਆ ਹੋਇਆ ਸੀ। ਮੇਰੇ ਚੁਬਾਰੇ 'ਚ ਕੱਪੜੇ ਪਾਉਣ ਤੇ ਮੁੜ ਚੁੱਕਣ ਦੇ ਸਮੇਂ ਵਿੱਚ ਘਰ ਦਾ



ਕੋਈ ਹੋਰ ਮੈਂਬਰ ਉੱਪਰ ਨਹੀਂ ਗਿਆ। ਇਸਦਾ ਸਾਫ਼ ਮਤਲਬ ਹੈ ਕਿ ਜਾਂ ਤਾਂ ਘਟਨਾਵਾਂ ਮੈਂ ਆਪ ਕਰਦਾ ਹਾਂ ਜਾਂ ਫਿਰ ਘਟਨਾਵਾਂ ਪਿੱਛੇ ਕਿਸੇ 'ਕਾਲੀ ਤਾਕਤ' ਦਾ ਹੱਥ ਹੈ। ਮੈਨੂੰ ਤਾਂ ਦੂਸਰੀ ਗੱਲ ਵਧੇਰੇ ਸੱਚ ਜਾਪਦੀ ਹੈ।" ਇਸ ਘਟਨਾ ਦਾ ਵਰਣਨ ਸੁਣ ਕੇ ਸਤੀਸ਼ ਵੀ ਸ਼ਸ਼ੋਪੰਜ 'ਚ ਪੈ ਗਿਆ। ਪਰਿਵਾਰ ਦੇ ਮੈਂਬਰ ਨੇ ਦੱਸਿਆ ਕਿ, "ਉਹ ਹੁਣ ਕਿਸੇ ਸੁਣੀ ਸੁਣਾਈ ਗੱਲ ਦੇ ਆਧਾਰ ਤੇ ਨਹੀਂ ਆਖਦਾ ਸਗੋਂ ਸਾਰਾ ਕੁਝ ਉਸਨੇ ਅੱਖੀਂ ਵੇਖਿਆ ਹੈ। ਮੈਂ ਘਰ ਦੇ ਸਾਰੇ ਮੈਂਬਰਾਂ ਤੇ ਸ਼ੱਕ ਕੀਤਾ ਹੈ। ਹਰੇਕ 'ਤੇ ਘੋਖਵੀਂ ਨਜ਼ਰ ਰੱਖੀ ਹੈ। ਸਾਰਿਆਂ ਨਾਲ ਵੱਖਰੇ ਵੱਖਰੇ ਰੂਪ 'ਚ ਗੱਲਬਾਤ ਕੀਤੀ ਹੈ, ਮੇਰੇ ਇਸ ਵਤੀਰੇ ਦਾ ਸਾਰਿਆਂ ਨੇ ਬੁਰਾ ਮਨਾਇਆ ਹੈ। ਪਰ ਮੈਨੂੰ ਕੱਪੜਿਆਂ ਨੂੰ ਰੰਗ ਲੱਗਣ ਦੇ ਭੇਦ ਦਾ ਖੁਰਾ ਖੋਜ ਨਹੀਂ ਲੱਭਿਆ। ਹੋਰ ਤਾਂ ਹੋਰ ਮੈਂ ਇਸ ਭੇਦ ਦਾ ਪਤਾ ਲਗਾਉਣ ਲਈ ਸਿੱਲੇ ਕੱਪੜਿਆਂ ਨੂੰ ਵੱਖ ਵੱਖ ਥਾਵਾਂ ਤੇ ਘਸਾਕੇ ਰਗੜ ਕੇ ਵੀ ਵੇਖਿਆ ਹੈ ਕਿ ਰੰਗ ਆਪਣੇ ਆਪ ਨਾ ਲੱਗਦਾ ਹੋਵੇ, ਪਰ ਕੁਝ ਪੱਲੇ ਨਹੀਂ ਪਿਆ। ਮੈਨੂੰ ਲਗਦਾ ਹੈ ਤੁਹਾਡਾ ਕਹਿਣਾ ਝੂਠ ਹੈ। ਮੈਂ ਤੁਹਾਡੇ ਕਹਿਣ ਅਨੁਸਾਰ ਖੋਜ ਪੜਤਾਲ ਕਰ ਲਈ ਹੈ ਪਰ ਨਿਰਾਸ਼ਾ ਦਾ ਮੂੰਹ ਵੇਖਣਾ ਪਿਆ ਹੈ।" ਪੱਤਰਕਾਰ ਸਤੀਸ਼ ਨੇ ਉਸਦੀ ਸਾਰੀ ਗੱਲਬਾਤ ਧਿਆਨ ਨਾਲ ਸੁਣੀ ਤੇ ਉਸਨੂੰ ਵਿਸ਼ਵਾਸ਼ ਦਿਵਾਇਆ ਕਿ ਤਰਕਸ਼ੀਲ ਨਜ਼ਰੀਆ ਕਦੇ ਗਲਤ ਨਹੀਂ ਹੋ ਸਕਦਾ। ਕੱਪੜਿਆਂ ਨੂੰ ਅਚਾਨਕ ਰੰਗ ਲੱਗਣ ਦੀਆਂ ਘਟਨਾਵਾਂ ਪਿਛੇ ਕਿਸੇ 'ਗੈਬੀ ਸ਼ਕਤੀ' ਦਾ ਹੱਥ ਹਰਗਿਜ਼ ਨਹੀਂ ਹੈ। ਅਸਲ ਕਾਰਣ ਆਪਾਂ ਲੱਭ ਲਵਾਂਗੇ। ਪਰ ਉਹ ਮੈਂਬਰ ਮੰਨਣ ਨੂੰ ਤਿਆਰ ਨਹੀਂ ਸੀ ਉਸਨੇ ਆਖਿਆ, "ਜਾਂ ਤਾਂ ਸਾਡੇ ਮਸਲੇ ਦਾ ਹੱਲ ਕਰੋ, ਨਹੀਂ ਜਵਾਬ ਦਿਓ ਅਸੀਂ ਕਿਸੇ ਤਾਂਤਰਿਕ ਦੀ ਸਹਾਇਤਾ ਲਈਏ। ਮੇਰੇ ਘਰ ਦੇ ਮੇਰੇ ਤੇ ਇਸ ਗੱਲੋਂ ਔਖੇ ਹਨ ਕਿ ਆਪਾਂ ਪਹਿਲਾਂ ਕਿਸੇ ਸਾਧ ਸੰਤ ਕੋਲ ਕਿਉਂ ਨਹੀਂ ਗਏ।" ਸਤੀਸ਼ ਨੇ ਉਸ ਸੱਜਣ ਨੂੰ ਅਜਿਹਾ ਕਰਨ ਤੋਂ ਬਹੁਤ ਮੁਸ਼ਕਲ ਨਾਲ ਰੋਕਿਆ ਤੇ ਘਟਨਾਵਾਂ ਰੋਕਣ ਲਈ ਉਸਦੇ ਘਰ ਜਾਣ ਦਾ ਸਮਾਂ ਨਿਸਚਿਤ ਕਰ ਲਿਆ। ਉਸਨੇ ਇਹ ਵੀ ਤਾਕੀਦ ਕੀਤੀ ਕਿ ਉਹਨਾਂ ਦੇ ਆਉਣ ਤੱਕ ਕਿਸੇ ਸਾਧ, ਸੰਤ, ਤਾਂਤਰਿਕ ਕੋਲ ਨਾ ਜਾਣ। ਮਸਲਾ ਹਰ ਹਾਲਤ ਸੁਲਝਾ ਦਿੱਤਾ ਜਾਵੇਗਾ। ਸਤੀਸ਼ ਨੇ ਨਿਸਚਿਤ ਦਿਨ ਤੇ ਪਹੁੰਚਣ ਲਈ ਮੈਨੂੰ ਸੂਚਿਤ ਕਰ ਦਿੱਤਾ।

ਇਸ ਤੋਂ ਪਹਿਲਾਂ ਕਿ ਅਸੀਂ ਸਬੰਧਤ ਘਰ ਜਾ ਕੇ ਘਟਨਾਵਾਂ ਦੀ ਖੋਜ ਪੜਤਾਲ ਕਰਦੇ। ਘਰ 'ਚ ਇੱਕ ਦਿਲਚਸਪ ਘਟਨਾ ਵਾਪਰੀ ਤੇ ਸਫ਼ਲਤਾ ਉਸੇ ਮੈਂਬਰ ਦੇ ਹੱਥ ਲੱਗ ਗਈ। ਉਸ ਨੇ ਤੁਰੰਤ ਸ਼ਤੀਸ਼ ਕੋਲ ਆ ਕੇ ਖੁਸ਼ੀ ਖੁਸ਼ੀ ਘਟਨਾ ਇੰਜ ਬਿਆਨ ਕੀਤੀ, "ਭਾਵੇਂ ਤੁਹਾਡੇ ਅਨੁਸਾਰ ਖੋਜ ਪੜਤਾਲ ਤੋਂ ਮੇਰਾ ਵਿਸ਼ਵਾਸ਼ ਡੋਲ ਚੁੱਕਾ ਸੀ ਪਰ ਮੈਂ ਤੁਹਾਡੇ ਆਉਣ ਦੀ ਉਡੀਕ 'ਚ ਸਾਂ ਤੇ ਹਰ ਗੱਲ/ਘਟਨਾ ਨੂੰ ਗਹੁ ਨਾਲ ਵਾਚਦਾ ਸਾਂ। ਮੈਂ ਤੁਹਾਡੇ ਨਜ਼ਰੀਏ ਨੂੰ ਆਖਰੀ ਵਾਰ ਪਰਖਣਾ ਚਾਹੁੰਦਾ ਸਾਂ। ਘਟਨਾ ਭਾਵੇਂ ਨਹੀਂ ਸੀ ਵਾਪਰੀ ਪਰ ਮੈਨੂੰ ਹਮੇਸ਼ਾ ਵਾਪਰਨ ਦਾ ਡਰ ਲੱਗਦਾ ਰਹਿੰਦਾ ਸੀ। ਘਰ 'ਚ ਸਹਿਮ ਤੇ ਡਰ ਦਾ ਮਾਹੌਲ ਸੀ। ਇੱਕ ਦਿਨ ਸਵੇਰ ਵੇਲੇ ਮੈਂ ਚੁਬਾਰੇ ਵਾਲੇ ਬਾਥਰੂਮ 'ਚੋਂ ਨਹਾ ਕੇ ਤੇੜ ਤੌਲੀਆ ਬੰਨ ਕੇ ਬੈੱਡ ਉੱਪਰ ਸ਼ੀਸ਼ੇ ਮੂਹਰੇ ਜਾ ਬੈਠਾ। ਕੁਝ ਸਮਾਂ ਵਾਲਾਂ 'ਚ ਹੱਥ ਫੇਰਦਾ ਰਿਹਾ। ਜਦ ਮੈਂ ਉੱਠ ਕੇ ਬਾਹਰ ਵਿਹੜੇ 'ਚ ਆਇਆ ਤਾਂ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਮੈਂ ਵੇਖਿਆ ਕਿ ਤੌਲੀਏ ਉੱਪਰ ਲਾਲ ਰੰਗ ਲੱਗਾ ਹੋਇਆ ਸੀ। ਮੈਂ ਮੁੜ ਪੜਤਾਲ ਕੀਤੀ। ਪਹਿਲਾਂ ਬਾਥਰੂਮ ਤੇ ਫਿਰ ਬੈੱਡ ਉੱਪਰ ਵੇਖਿਆ। ਮੈਨੂੰ ਸਾਰੀ ਗੱਲ ਸਮਝ ਆ ਗਈ। ਤੌਲੀਏ ਨੂੰ ਬੈੱਡ ਦੀ ਕਿਨਾਰੀ (ਕੰਨੀ) ਉੱਪਰ ਲੱਗੀ ਬਰਾਊਨ ਸਪਿਰਟ ਪਾਲਿਸ਼ ਲੱਗੀ ਹੋਈ ਸੀ ਜਿਹੜੀ ਸਿਲ੍ਹ ਨਾਲ ਲਹੂ ਰੰਗੀ ਜਾਪਦੀ ਸੀ। ਮੈਂ ਰੰਗ ਵਾਲੇ ਸਾਰੇ ਕੱਪੜੇ ਕੱਢ ਕੇ ਵੇਖੇ ਤਾਂ ਸਾਰਿਆਂ ਉੱਪਰ ਉਹੋ ਪਾਲਿਸ਼ ਲੱਗੀ ਹੋਈ ਸੀ ਜਿਹੜੀ ਸਿੱਲ੍ਹੇ ਮੌਸਮ ਵਿੱਚ ਥੋੜੇ ਦਬਾਅ ਨਾਲ ਉੱਪਰ ਆਏ ਕੱਪੜਿਆਂ ਨੂੰ ਲੱਗ ਜਾਂਦੀ ਸੀ ਤੇ ਧੋਣ ਨਾਲ ਹੋਰ ਗੂੜ੍ਹੀ ਲਾਲ ਰੰਗ ਦੀ ਹੋ ਜਾਂਦੀ ਸੀ। ਮੈਂ ਸਾਰੇ ਪਰਿਵਾਰ ਨੂੰ ਇਸ ਅਸਲੀਅਤ ਤੋ ਜਾਣੂੰ ਕਰਵਾਇਆ। ਨਾਲ ਹੀ ਇਹ ਅਹਿਸਾਸ ਵੀ ਕਰਵਾਇਆ ਕਿ ਜੇਕਰ ਘਟਨਾਵਾਂ ਦੇ ਹੱਲ ਲਈ ਕਿਸੇ ਸਾਧ ਤਾਂਤਰਿਕ ਦੇ ਚੁੰਗਲ ਵਿੱਚ ਫਸ ਜਾਂਦੇ ਤਾਂ ਬਹੁਤ ਬੁਰੀ ਹੋਣੀ ਸੀ। ਹੁਣ ਮੈਨੂੰ ਤੇ ਮੇਰੇ ਪਰਿਵਾਰ ਨੂੰ ਸਚਮੁੱਚ ਵਿਸ਼ਵਾਸ਼ ਹੋ ਗਿਆ ਹੈ ਕਿ ਅਜਿਹੀਆਂ ਰਹੱਸਮਈ ਘਟਨਾਵਾਂ ਪਿੱਛੇ ਕਿਸ ਭੂਤ ਪ੍ਰੇਤ ਜਾਂ ਗੈਬੀ ਸ਼ਕਤੀ ਦਾ ਹੱਥ ਹਰਗਿਜ਼ ਨਹੀਂ ਹੁੰਦਾ। ਸਹਿਯੋਗ ਤੇ ਅਗਵਾਈ ਲਈ ਤੁਹਾਡਾ ਬਹੁਤ ਧੰਨਵਾਦ।" ਕੇਸ ਹੱਲ ਕਰਨ ਦੀ ਨਿਸਚਿਤ ਮਿਤੀ ਤੋਂ ਪਹਿਲਾਂ ਹੀ ਪੱਤਰਕਾਰ ਸਤੀਸ਼ ਨੇ ਮੈਨੂੰ ਇਹ ਜਾਣਕਾਰੀ ਭੇਜ ਦਿੱਤੀ ਕਿ ਘਟਨਾਵਾਂ ਦਾ ਅਸਲ ਕਾਰਣ ਲੱਭ ਗਿਆ ਹੈ। ਇਸ ਲਈ ਜਿੱਥੇ ਪਰਿਵਾਰ ਦੇ ਉਸ ਸਧਾਰਨ ਮੈਂਬਰ ਦੇ ਸਬਰ ਤੇ ਖੋਜੀ ਬਿਰਤੀ ਨੂੰ ਦਾਦ ਦੇਣੀ ਬਣਦੀ ਹੈ ਉੱਥੇ ਤਰਕਸ਼ੀਲਾਂ ਲਈ ਇੱਕ ਨਵਾਂ ਤਜਰਬਾ ਹੈ। ਅੱਗੇ ਤੋਂ ਅਜਿਹੇ ਕੇਸਾਂ ਵਿੱਚ ਪਰਿਵਾਰ ਦੇ ਮੈਂਬਰਾਂ ਦੀ ਖੋਜ ਪੜਤਾਲ ਅਤੇ ਹਾਲਤਾਂ ਦੇ ਸਰਵੇਖਣ ਦੇ ਨਾਲ ਨਾਲ ਆਪੇ ਪੈਦਾ ਹੁੰਦੇ ਕਾਰਣਾਂ ਨੂੰ ਵੀ ਖ਼ਿਆਲ 'ਚ ਰੱਖਣ ਦੀ ਲੋੜ ਹੈ। ਤਰਕਸ਼ੀਲਾਂ ਦੇ ਕੰਮ ਨੂੰ ਇੱਕ ਸਾਧਾਰਣ ਪਰਿਵਾਰ ਦੇ ਮੈਂਬਰ ਨੇ ਤਰਕਸ਼ੀਲ ਨਜ਼ਰੀਏ ਨਾਲ ਕਿੰਜ ਸਿਰੇ ਚੜ੍ਹਾਇਆ ਇਹ ਸਚਮੁੱਚ ਖੁਸ਼ੀ ਭਰਿਆ ਤੇ ਦਿਲਚਸਪ ਤੱਥ ਹੈ।

o - o - o



# ਚਿਹਰਿਆਂ ਦੀ ਕੰਪਿਊਟਰ ਰਾਹੀਂ ਪਹਿਚਾਣ

**ਖੁਸ਼ਵੰਤ ਬਰਗਾੜੀ**

ਸਾਡੇ ਦਿਮਾਗ ਵਿਚ ਨਾ ਜਾਵੇ ਕਿੰਨੇ ਲੋਕਾਂ ਦੇ ਚਿਹਰੇ ਸਮਾਏ ਹਨ। ਹਰ ਵੇਲੇ ਦਿਮਾਗ ਦੀ ਸਕਰੀਨ ਤੇ ਲੱਖਾਂ ਹਜਾਰਾਂ ਚਿਹਰੇ ਘੁੰਮਦੇ ਰਹਿੰਦੇ ਹਨ। ਰਾਹ ਜਾਂਦਿਆਂ ਜਦੋਂ ਅਚਾਨਕ ਕੋਈ ਮਿਲਦਾ ਹੈ ਤਾਂ ਮਹਿਸੂਸ ਹੁੰਦਾ ਹੈ ਕਿ ਇਸ ਨੂੰ ਕਿਤੇ ਵੇਖਿਆ ਲੱਗਦਾ ਹੈ। ਕਦੇ ਕਦੇ ਅਜਿਹਾ ਵੀ ਲਗਦਾ ਹੈ ਕਿ ਇਸਦੀ ਸ਼ਕਲ ਕਿਸੇ ਜਾਣੇ ਪਹਿਚਾਣੇ ਵਿਅਕਤੀ ਨਾਲ ਰਲਦੀ ਮਿਲਦੀ ਹੈ। ਪਰ ਕਿਸ ਨਾਲ, ਇਹ ਲੱਖ ਕੋਸ਼ਿਸ਼ਾਂ ਕਰਨ ਤੇ ਵੀ ਯਾਦ ਨਹੀਂ ਆਉਂਦਾ ਦਰਅਸਲ ਸਾਡੇ ਦਿਮਾਗ ਵਿਚ ਲੱਖਾਂ ਚੇਹਰਿਆਂ ਦਾ ਭੰਡਾਰ (ਫੇਸ-ਬੇਸ) ਹੁੰਦਾ ਹੈ। ਜਿਸ ਵਿਚੋਂ ਕਈ ਵਾਰੀ ਦਿਮਾਗ ਕਿਸੇ ਦਿਨ ਇੱਕ ਚਿਹਰੇ ਨੂੰ ਦੂਸਰੇ ਤੋਂ ਨਿਖੇੜਣ ਵਿੱਚ ਅਸਫਲ ਹੋ ਜਾਦਾ ਹੈ। ਪਰ ਜੇਕਰ ਇਹ ਕੰਮ ਕੰਪਿਊਟਰ ਕਰ ਦੇਵੇ ਤਾਂ ਤੁਹਾਨੂੰ ਕੀ ਮਹਿਸੂਸ ਹੋਵੇਗਾ ? ਤੁਹਾਡੇ ਦਿਮਾਗ ਤੇ ਭਾਰ ਵੀ ਨਹੀਂ ਪਵੇਗਾ ਅਤੇ ਤੁਹਾਡਾ ਕੰਮ ਵੀ ਹੋ ਜਾਵੇਗਾ।

ਇਹ ਅਨੋਖਾ ਕੰਮ ਅਮਰੀਕਾ ਦੀ ਸਿੱਟ ਮੀਡੀਆਂ ਲਬਾਰਟਰੀ ਵਿਚ ਚੱਲ ਰਿਹਾ ਹੈ। ਜਿਥੇ ਵਿਗਿਆਨੀ ਸੈਂਡੀ ਪੈਟਲੈਂਡ ਕੰਪਿਊਟਰ ਨੂੰ ਕੁਝ ਅਜਿਹਾ ਸਿਖਾ ਰਹੇ ਹਨ ਜਿਸਦੇ ਨਤੀਜੇ ਵਜੋਂ ਕੰਪਿਊਟਰ ਕਰੋੜਾਂ ਲੋਕਾਂ ਦੇ ਚੇਹਰਿਆਂ ਵਿਚੋਂ ਸਿਰਫ ਲੋੜੀਂਦਾ ਚੇਹਰਾ ਪਹਿਚਾਣ ਸਕਦਾ ਹੈ। ਇਸ ਤੋਂ ਇਲਾਵਾ ਕੰਪਿਊਟਰ ਚੇਹਰਿਆਂ ਨਾਲ ਸਬੰਧਿਤ ਪੁੱਛੇ ਪ੍ਰਸ਼ਨਾਂ ਦਾ ਸਹੀ ਉੱਤਰ ਵੀ ਦੇਣਗੇ। ਇਸ ਲਈ ਸੈਂਡੀ ਪੈਟਲੈਂਡ ਨੇ ਫੋਟੋਗ੍ਰਾਫਿਕ ਕੰਪਿਊਟਰ ਡਾਟਾਬੇਸ ਵਿਕਸਿਤ ਕੀਤਾ ਹੈ ਜਿਸ ਦੇ ਤਹਿਤ ਕਰੋੜਾਂ ਚੇਹਰਿਆਂ ਨੂੰ ਉਸਨੇ ਕੰਪਿਊਟਰ ਵਿਚ ਜਮਾ ਕੀਤਾ। ਇਸਤੋਂ ਬਾਦ ਉਸਨੇ ਇਕ ਅਜਿਹੇ ਸਾਫਟਵੇਅਰ ਦਾ ਨਿਰਮਾਣ ਕੀਤਾ ਜੋ ਕਿ ਇਹਨਾਂ ਚੇਹਰਿਆਂ ਵਿਚੋਂ ਕੇਵਲ ਇਕ ਨੂੰ ਪਹਿਚਾਨਦਾ ਹੈ।

ਦਰਅਸਲ ਕੰਪਿਊਟਰ ਦੁਆਰਾ ਚੇਹਰੇ ਪਹਿਚਾਨਣ ਦਾ ਇਹ ਕੰਮ ਅਤੀ ਸੂਖਮ ਬਿੰਦੂਆਂ (ਜਿਨਾਂ ਨੂੰ ਪਿਕਸਲ ਕਿਹਾ ਜਾਦਾ ਹੈ) ਤੋਂ ਸ਼ੁਰੂ ਹੁੰਦਾ ਹੈ। ਕੰਪਿਊਟਰ ਸਕਰੀਨ ਤੇ ਪ੍ਰਾਪਤ ਕੋਈ ਵੀ ਤਸਵੀਰ ਸਿਰਫ ਬਿੰਦੂਆਂ ਦਾ ਸਮੂਹ ਹੀ ਹੁੰਦੀ ਹੈ। ਸੈਂਡੀ ਪੈਟਲੈਂਡ ਨੇ ਆਪਣੇ ਕੰਪਿਊਟਰ ਵਿਚ ਵੱਖ ਵੱਖ ਚੇਹਰਿਆਂ ਦਾ ਇਕ ਅਜਿਹਾ ਫੇਸ ਬੇਸ ਬਣਾਇਆ ਹੈ ਜਿਸ ਵਿਚ 18000 ਬਿੰਦੂਆਂ ਤੋਂ ਵੀ ਜ਼ਿਆਦਾ ਸਮਾਉਣ ਦੀ ਸਮਰੱਥਾ ਹੈ। ਕੰਪਿਊਟਰ ਵਿਚ ਕਰੋੜਾਂ ਚੇਹਰਿਆਂ ਦਾ ਭੰਡਾਰ ਹੋਣ ਤੋਂ ਬਾਦ ਨਵ ਨਿਰਮਿਤ ਸਾਫਟਵੇਅਰ ਫੋਟੋਬੁਕ ਦਾ ਕੰਮ ਸ਼ੁਰੂ ਹੁੰਦਾ ਹੈ। ਇਸ ਸਾਫਟਵੇਅਰ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਉਦੋਂ ਹੀ ਕੰਮ ਕਰਦਾ ਹੈ ਜਦੋ ਸਾਰੇ ਚਿਤਰ ਇਕ ਹੀ ਸਥਿਤੀ ਵਿਚ ਯਾਨੀ ਕਿ ਸਮਾਨ ਪ੍ਰਕਾਸ਼ ਅਤੇ ਸਮਾਨ ਕੈਮਰੇ ਤੋਂ ਲਏ ਗਏ ਹੋਣ ਜੇਕਰ ਕਿਸੇ ਤਰ੍ਹਾਂ ਦੀ ਕੋਈ ਗੜਬੜੀ ਵੀ ਹੋਵੇ ਤਾਂ ਸੈਂਡੀ ਪੈਟਲੈਡ ਨੇ ਕੰਪਿਊਟਰ ਨੂੰ ਇਸ ਤਰ੍ਹਾਂ ਢਾਲਿਆ ਹੈ ਕਿ ਉਹ ਚਿਤਰਾਂ ਵਿੱਚ ਅਤੀ ਸੂਖਮ ਬਿੰਦੂਆਂ ਨੂੰ ਨਿਰੰਤਰ ਆਪਣੇ ਆਪ ਠੀਕ ਕਰਦਾ ਰਹਿੰਦਾ ਹੈ ਜਿਸ ਕਾਰਨ ਹਜ਼ਾਰਾਂ ਵਿਅਕਤੀਆ ਦੀਆਂ ਤਸਵੀਰਾਂ ਦੀ ਚਮਕ ਅਤੇ ਰੰਗ ਹਮੇਸ਼ਾਂ ਇਕੋ ਜਿਹੇ ਬਣੇ ਰਹਿੰਦੇ ਹਨ।

ਸਾਫਟਵੇਅਰ ਫੋਟੋਬੁੱਕ ਹਜਾਰਾਂ ਚੇਹਰਿਆਂ ਨੂੰ ਇਸ ਤਰ੍ਹਾਂ ਇਕੱਠੇ ਕਰਦਾ ਹੈ ਕਿ ਕੰਪਿਊਟਰ ਦੇ ਦਿਮਾਗ (memory) ਵਿਚ ਪੂਰੀ ਤਰ੍ਹਾਂ ਸਮਾ ਜਾਣ। ਜਿੰਨੇ ਜਿਆਦਾ ਚੇਹਰੇ ਹੋਣਗੇ ਸਾਫਟਵੇਅਰ ਉਨੀ ਹੀ ਸਾਵਧਾਨੀ ਨਾਲ ਇਕੱਠੇ ਕਰਦਾ ਹੈ। ਇਸ ਤੋਂ ਬਾਦ ਕੰਪਿਊਟਰ ਹਰੇਕ ਵਿਅਕਤੀ ਦੀ ਜਾਣ ਪਹਿਚਾਣ ਆਪਣੇ ਆਪ ਹੀ ਲਿਖਦਾ ਜਾਂਦਾ ਹੈ ਕਿ ਅੱਖਾਂ ਦਾ ਰੰਗ ਕਿਹੋ ਜਿਹਾ ਹੈ ? ਦਾੜ੍ਹੀ ਹੈ ਕਿ ਨਹੀਂ ? ਕਮੀਜ਼ ਕਿਹੋ ਜਿਹੀ ਪਹਿਨੀ ਹੈ ? ਆਦਿ। ਇਸਦੇ ਅਨੁਸਾਰ ਹੀ ਵਿਅਕਤੀਆਂ ਦਾ ਵਰਗੀਕਰਨ ਕੀਤਾ ਜਾਂਦਾ ਹੈ ਅਤੇ ਮਿਲਦੇ ਜੁਲਦੇ ਚੇਹਰਿਆਂ ਨੂੰ ਕੰਪਿਊਟਰ ਵਿਚ ਨਾਲ ਨਾਲ ਰੱਖਿਆ ਜਾਂਦਾ ਹੈ।

ਹੁਣ ਜੇਕਰ ਤੁਹਾਡਾ ਦਿਮਾਗ ਕਿਸੇ ਚਿਹਰੇ ਨੂੰ ਯਾਦ ਕਰਨ ਤੋਂ ਅਸਮਰਥ ਹੋ ਜਾਂਦਾ ਹੈ ਤਾਂ ਤੁਸੀਂ ਇਸ ਕੰਪਿਊਟਰ ਦੀ ਮਦਦ ਲੈ ਸਕਦੇ ਹੋ। ਕੰਪਿਊਟਰ ਨੂੰ ਤੁਸੀਂ ਬੱਸ ਏਨਾ ਹੀ ਦੱਸਣਾ ਹੈ ਕਿ ਚੇਹਰੇ ਦਾ ਰੰਗ ਰੂਪ ਕਿਹੋ ਜਿਹਾ ਹੈ। ਕੰਪਿਊਟਰ ਉਸ ਵਿਅਕਤੀ ਦੇ ਵਰਗ ਦੀ ਫਾਈਲ ਖੋਲ੍ਹੇਗਾ ਜਿੰਥੇ ਵਾਰੀ ਵਾਰੀ ਤੁਹਾਨੂੰ ਸਕਰੀਨ ਉਤੇ ਅਨੇਕਾਂ ਚੇਹਰੇ ਵਿਖਾਈ ਦੇਣਗੇ, "ਹਾਂ, ਇਹੀ ਵਿਅਕਤੀ" ਕਹਿੰਦਿਆਂ ਕੰਪਿਊਂਟਰ ਤੁਹਾਨੂੰ ਉਸ ਵਿਆਕਤੀ ਬਾਰੇ ਵਿਸਥਾਰ ਸਹਿਤ ਜਾਣਕਾਰੀ ਦੇਵੇਗਾ ਜਿਸ ਨਾਲ ਤੁਹਾਡੀ ਉਲਝਣ ਖਤਮ ਹੋ ਜਾਵੇਗੀ।

ਆਮ ਤੌਰ ਤੇ ਇਸ ਵਿਧੀ ਦੀ ਵਰਤੋਂ ਅਪਰਾਧੀਆਂ ਨੂੰ ਫੜਨ ਲਈ ਕੀਤੀ ਜਾਵੇਗੀ, ਕਿਉਂਕਿ ਆਉਣ ਵਾਲੇ ਸਮੇਂ

*(ਬਾਕੀ ਸਫਾ 32 'ਤੇ)*



# ਸੰਤਾਂ ਦੇ ਕਾਰਨਾਮੇ

*ਤਰਕਸ਼ੀਲ ਸੁਸਾਇਟੀ ਪੰਜਾਬ ਆਪਣੇ ਹੋਂਦ ਵਿੱਚ ਆਉਣ ਦੇ ਸਮੇਂ ਤੋਂ ਹੀ ਵਹਿਮਾਂ ਭਰਮਾਂ ਵਿੱਚ ਫਸਾਉਣ ਵਾਲਿਆਂ ਕਥਿਤ ਸਾਧਾਂ ਸੰਤਾਂ ਦੀਆਂ ਕਰਤੂਤਾਂ ਦਾ ਪਰਦਾਫਾਸ਼ ਕਰਦੀ ਆ ਰਹੀ ਹੈ। ਫਿਰ ਵੀ ਵੱਖ ਵੱਖ ਕਾਰਣਾਂ ਕਰਕੇ ਇਹਨਾਂ ਦੇ ਬਹੁਤੇ ਕਾਰਨਾਮੇ ਆਮ ਕਰਕੇ ਛੁਪੇ ਹੀ ਰਹਿ ਜਾਂਦੇ ਹਨ। ਇਹ ਸਾਧ ਸੰਤ ਆਪਣੀ ਨਿੱਜੀ ਜਿੰਦਗੀ ਵਿੱਚ ਕਿਹੋ ਜਿਹੇ ਇਨਸਾਨ ਹੁੰਦੇ ਹਨ ਅਤੇ ਇਨ੍ਹਾਂ ਦੀਆਂ ਅਪਰਾਧੀ ਕਾਰਵਾਈਆਂ ਬਾਰੇ ਬਾਰੀਕ ਜਾਣਕਾਰੀ ਆਮ ਲੋਕਾਂ ਤੱਕ ਨਹੀਂ ਪੁੱਜਦੀ। ਤਰਕਸ਼ੀਲ ਸੁਸਾਇਟੀ ਦੇ ਪ੍ਰਚਾਰ/ਪਾਸਾਰ ਕਾਰਣ ਇਹਨਾਂ ਸਾਧਾਂ ਦੇ ਸਤਾਏ ਲੋਕ ਵੀ ਹੁਣ ਆਪਣੀ ਜ਼ਬਾਨ ਖੋਲ੍ਹਣ ਦੀ ਜੁਰਅਤ ਕਰਨ ਲੱਗੇ ਹਨ। ਅਜਿਹੇ ਹੀ ਇੱਕ ਸਾਧ ਵਿਰੁੱਧ ਉਸਦੀ ਹੀ ਪਤਨੀ ਵੱਲੋਂ ਦਿੱਤਾ **ਹਲਫੀਆ ਬਿਆਨ** ਹੂ-ਬ-ਹੂ ਛਾਪਿਆ ਜਾ ਰਿਹਾ ਹੈ ਤਾਂ ਜੋ ਪਾਠਕ ਇਹਨਾਂ ਦੀ ਅਸਲੀਅਤ ਬਾਰੇ ਜਾਣੂ ਹੋ ਸਕਣ ਅਤੇ ਅਜਿਹੇ ਸਾਧਾਂ ਸੰਤਾਂ ਦੇ ਹੋਰ ਵੀ ਕਾਰਨਾਮੇ ਸਾਹਮਣੇ ਲਿਆਉਣ।*

ਨਿਮਰਤਾ ਸਹਿਤ ਬੇਨਤੀ ਹੈ ਕਿ ਮੈਂ ਚਰਨਜੀਤ ਕੌਰ (ਰਾਜਬੰਸ ਕੌਰ) ਪੁੱਤਰੀ ਸਵਰਗੀ ਧੰਨਾ ਸਿੰਘ ਵਾਸੀ ਦਿਆਲਪੁਰਾ ਭਾਈਕਾ ਤਹਿਸੀਲ ਰਾਮਪੁਰਾ-ਫੂਲ ਜ਼ਿਲ੍ਹਾ ਬਠਿੰਡਾ ਦੀ ਹਾਂ ਅਤੇ ਨਿਮਨਲਿਖਤ ਮੁਤਾਬਿਕ ਹਲਫੀਆ ਬਿਆਨ ਕਰਦੀ ਹਾਂ -

ਕਿ ਮੈਂ ਉਅੰਕਾਰ ਸਿੰਘ ਬੇਟਾ ਬਚਨ ਸਿੰਘ ਵਾਸੀ ਸ਼ੇਰਪੁਰ, ਥਾਣਾ ਸ਼ੇਰਪੁਰ ਜਿਲਾ ਸੰਗਰੂਰ ਨਾਲ ਮਿਤੀ 11. 11. 1980 ਤੋਂ ਵਿਆਹੀ ਹੋਈ ਹਾਂ। ਉਦੋਂ ਇਹ ਉਅੰਕਾਰ ਸਿੰਘ ਫੋਟੋਗ੍ਰਾਫੀ ਦਾ ਕੰਮ ਕਰਦਾ ਸੀ। ਸੋ ਫੋਟੋਗ੍ਰਾਫਰੀ ਕਰਕੇ ਘਰ ਵਿੱਚ ਹੀ ਡਾਰਕਰੂਮ ਬਣਾਇਆ ਹੋਇਆ ਸੀ ਜੋ ਕਿ ਛੋਟੇ ਜਿਹੇ ਕਮਰੇ ਵਿੱਚ ਬਣਾਇਆ ਹੋਇਆ ਸੀ। ਵਿਆਹ ਤੋਂ ਮਗਰੋਂ ਇਸ ਦੀ ਮਾਸੀ, ਵਿਆਹੀ ਹੋਈ ਜੋ ਕਿ ਹੁਣ ਮਰ ਚੁੱਕੀ ਹੈ, ਆਈ ਅਤੇ ਦੋਵੇਂ ਫੋਟੋ ਬਣਾਉਣ ਦੇ ਬਹਾਨੇ ਇਹ ਦੋਵੇਂ ਡਾਰਕਰੂਮ ਵਿੱਚ ਚਲੇ ਗਏ ਅਤੇ ਮੈਨੂੰ ਚਾਹ ਦਾ ਆਰਡਰ ਲਾ ਦਿੱਤਾ। ਸੋ ਮੈਂ ਚਾਹ ਬਣਾਉਣ ਲੱਗ ਪਈ। ਉਦੋਂ ਮੈਨੂੰ ਇਸ ਦੀਆਂ ਚਲਾਕੀਆਂ, ਠੱਗੀਆਂ, ਧੋਖੇ ਬਾਰੇ ਪਤਾ ਨਹੀਂ ਸੀ। ਸੋ 20 - 25 ਮਿੰਟ ਬਾਅਦ ਨਿਕਲੇ ਅਤੇ ਮੈਂ ਕਮਰੇ ਵਿੱਚ ਗਈ ਤਾਂ ਕਮਰੇ ਵਿੱਚ ਕਪੜੇ ਵਗੈਰਾ ਖਿਲਰੇ ਪਏ ਸਨ ਅਤੇ ਫੋਟੋ ਕੋਈ-ਨਹੀਂ ਬਣੀ ਸੀ। ਸੋ ਮੈਨੂੰ ਸ਼ੱਕ ਹੋਣ ਤੇ ਮੈਂ ਪੱਛਣ ਦੀ ਕੋਸ਼ਿਸ ਕੀਤੀ ਤਾਂ ਦਿਨੇ ਤਾਂ ਚੁੱਪ ਰਿਹਾ ਪਰ ਰਾਤ ਨੂੰ ਸ਼ਰਾਬ ਪੀ ਕੇ ਮੈਨੂੰ ਡੈਂਕ ਲਾ ਕੇ ਐਨਾ ਮਾਰਿਆ ਗਿਆ ਕਿ ਮੈਂ ਉਸ ਦਿਨ ਤੋਂ ਡਰੀ ਹੋਈ ਇਸ ਦਾ ਹਰ ਜੁਲਮ ਝਲਦੀ ਆ ਰਹੀ ਹਾਂ। ਉਸ ਦਿਨ ਮੈਂ ਆਪਣੀ ਸੱਸ ਨੂੰ ਦੱਸਿਆ ਸੀ ਉਸ ਨੇ ਇਸ ਨੂੰ ਤਾਂ ਕੁੱਝ ਨਹੀਂ ਕਿਹਾ ਪਰ ਉਹ ਮਾਸੀ ਮਰਨੀ ਮਰ ਗਈ (ਕ੍ਰਿਸ਼ਨਾਂ) ਪਰ ਸਾਡੇ ਘਰ ਨਹੀਂ ਆਈ। ਪਰ ਉਸ ਦਿਨ ਤੋਂ ਕਦੇ ਕਿਸੇ ਬਹਾਨੇ ਕਦੇ ਕਿਸੇ ਬਹਾਨੇ ਮੇਰੀ ਕੁਟਾਈ ਹੁੰਦੀ ਰਹੀ ਅਤੇ ਇਸ ਦੌਰਾਨ 3-4 ਸਾਲਾਂ ਵਿੱਚ ਸਾਡੇ ਦੋ ਬੱਚੇ ਹੋਏ ਜੋ ਕਿ ਅੱਜ ਵੱਡਾ 16 ਸਾਲ ਜਤਿੰਦਰ ਸਿੰਘ ਹੈ ਅਤੇ ਛੋਟਾ ਖੁਸ਼ਵਿੰਦਰ ਸਿੰਘ 14 ਸਾਲਾਂ ਦਾ ਹੈ। ਇਸ ਤੋਂ ਬਾਅਦ ਕਈ ਘਟਨਾਵਾਂ ਵਾਪਰੀਆਂ ਜਿਨ੍ਹਾਂ ਵਿੱਚ ਮੇਰੇ ਭਰਾਵਾਂ ਦੀ ਮਿਲਣ ਗਿਆਂ ਤੋਂ ਬੇਇੱਜ਼ਤੀ ਕਰਨੀ ਅਤੇ ਇਨ੍ਹਾਂ ਦੇ ਬੈਠਿਆਂ ਤੋਂ ਮਾਰਨਾ। ਸੋ ਫਿਰ ਜਠਾਣੀ ਦੀ ਭੈਣ ਆਈ ਹੋਈ ਸੀ ਜਿਸ ਨਾਲ ਇਸ ਦਾ ਪਿਆਰ ਪੈ ਗਿਆ ਅਤੇ ਮੈਨੂੰ ਕੁੱਟ ਘਰੋਂ ਕੱਢ ਦਿੱਤਾ। ਸੋ ਮੈਂ ਬੱਚਿਆਂ ਤੋਂ ਬਿਨਾਂ ਆਪਣੀ ਜਾਨ ਬਚਾ ਕੇ ਪੇਕੇ ਆ ਗਈ।

ਮੇਰੇ ਘਰਦਿਆਂ ਕੋਲ ਨਾ ਏਨਾ ਪੈਸਾ ਸੀ ਨਾ ਹੀ ਏਨਾ ਗਿਆਨ ਸੀ ਕਿ ਕਿਵੇਂ ਅਦਾਲਤਾਂ ਵਿੱਚ ਜਾਈਦਾ ਹੈ ਸੋ ਚੁੱਪ ਕਰਕੇ ਬੈਠ ਗਏ ਅਤੇ ਇਸ ਨੇ ਮੇਰੇ ਨਾਲ ਫੈਸਲੇ ਤੋਂ ਬਿਨਾਂ ਹੀ ਜਠਾਣੀ ਦੀ ਭੈਣ ਰਾਮ ਕੌਰ (ਪਾਤੜਾਂ) ਨਾਲ ਵਿਆਹ ਕਰ ਲਿਆ ਅਤੇ ਬਾਬਿਆਂ ਦਾ ਰੂਪ ਧਾਰਨ ਕਰ ਲਿਆ। ਸੋ ਇਹ ਵਿਆਹ 11 ਕੁ ਮਹੀਨੇ ਚਲਿਆ ਅਤੇ ਉਹ ਵੀ ਭੱਜ ਗਈ ਅਤੇ ਇਨ੍ਹਾਂ ਨੇ ਸੁਨਾਮ ਅਤੇ ਪਟਿਆਲੇ ਕੇਸ ਕਰ ਦਿੱਤਾ। ਸੋ ਇਸ ਦੇ ਭੱਜਣ ਉਪਰੰਤ ਫਿਰ ਸ਼ੇਰਪੁਰ ਦੀ ਪੰਚਾਇਤ ਸਰਪੰਚ ਭਾਨ ਸਿੰਘ, ਗਿਆਨੀ ਮਾਸਟਰ ਬਚਨ ਸਿੰਘ ਅਤੇ ਬਚਨ ਸਿੰਘ ਦਰਦੀ ਮੇਰੇ ਪਿੰਡ ਦੀ ਪੰਚਾਇਤ ਨੂੰ ਲੈ ਕੇ ਸ਼ੇਰਪੁਰ ਵਾਲਾ ਘਰ ਮੇਰੇ ਨਾਂ ਕਰਵਾ ਕੇ ਮੈਨੂੰ ਲੈ ਵੜਿਆਇਆ (ਗੱਲਾਂ ਵਿੱਚ ਲੈ ਕੇ) ਅਤੇ ਲਿਖਤ ਲਿਖਵਾ ਕਰਵਾ ਕੇ ਲੈ ਆਇਆ। ਪਰ ਆਪਣੀ ਆਦਤ ਅਨੁਸਾਰ ਇਹ ਸ਼ਾਹੀ ਹੁਕਮ ਚਲਾਉਂਦਾ ਰਿਹਾ ਸੋ ਮੈਂ ਚੁੱਪ ਹੀ ਵੱਟ ਲਈ ਕਿ ਰੋਜ ਪੰਚਾਇਤਾਂ, ਥਾਣਿਆਂ ਵਿੱਚ ਘੁੰਮਣਾ ਕੋਈ ਇਜੱਤ ਵਾਲੀ ਗੱਲ ਨਹੀਂ। ਫਿਰ ਲੁਧਿਆਣੇ ਤੋ ਆ ਕੇ ਸ਼ੇਰਪੁਰ ਰਹਿਣ ਲਗ ਗਏ ਕਿਉਂ ਕਿ ਉਥੇ ਕਿਸੇ ਨਾਲ ਜੂਏ ਵਿੱਚ ਫਸ ਗਿਆ ਸੀ ਅਤੇ ਰਾਤੋ ਰਾਤ ਸਮਾਨ ਚੁੱਕ ਕੇ ਲਿਆਂਦਾ। ਸ਼ੇਰਪੁਰ ਬਾਬਿਆਂ ਦਾ ਦਵਾਈਆਂ (ਆਟੇ ਦੀਆਂ ਗੋਲੀਆਂ ਵਿੱਚ ਲੂਣ ਅਤੇ ਰੰਗ) ਜਾਂ ਫਿਰ ਦੇਸੀ

ਦਵਾਈਆਂ ਦੀ ਥਾਂ ਤਕੜੀਆਂ ਅੰਗਰੇਜੀ ਗੋਲੀਆਂ ਪੀਸ ਕੇ ਵਿੱਚ ਰੰਗ ਬਦਲਣ ਲਈ ਕੁਝ ਨਾ ਕੁੱਝ ਮਿਲਾ ਕੇ ਨਸ਼ਿਆਂ ਵਾਲਿਆਂ ਜਾਂ ਮਰਦਾਨਾ ਤਾਕਤ ਵਾਲਿਆਂ ਨੂੰ ਜਾਂ ਫਿਰ ਦਰਦਾਂ ਵਗੈਰਾ ਆਦਿ ਨੂੰ ਦਿਤੀਆਂ ਜਾਂਦੀਆਂ ਸਨ। ਥੋੜ੍ਹੇ ਸਮੇਂ ਤੋਂ ਬਾਅਦ ਫਿਰ ਦੁਕਾਨ ਲੁਧਿਆਣੇ (ਟੂਰ ਪ੍ਰੋਗ੍ਰਾਮ) ਮੁਤਾਬਿਕ ਖੋਲ੍ਹੀ ਅਤੇ ਦੁਕਾਨ ਤੇ ਆਈ ਕਿਸੇ ਜੇਲਰ ਦੀ, ਜੋ ਕਿ ਲੁਧਿਆਣੇ ਹੀ ਡਿਊਟੀ ਕਰਦਾ ਸੀ ਦੀ ਪਤਨੀ ਨਾਲ ਇਸ ਨੇ ਆਪਣੇ ਚੇਲਿਆਂ ਨਾਲ ਮਿਲ ਕੇ ਬਲਾਤਕਾਰ ਕੀਤਾ ਅਤੇ ਉਸ ਨੇ ਘਰੇ ਦੱਸਣ ਤੋਂ ਬਾਅਦ ਇਸ ਬਾਬੇ ਦਾ ਸਾਰੇ ਟੂਰਾਂ ਤੇ ਉਸ ਜੇਲਰ ਨੇ ਛਾਪੇ ਮਰਵਾ ਦਿੱਤੇ ਅਤੇ ਦੁਕਾਨਾਂ ਬੰਦ ਕਰਵਾ ਦਿੱਤੀਆਂ। ਘਰੇ ਵੀ ਰਾਈਫਲ ਲੈ ਮੈਨੂੰ ਅਤੇ ਮੇਰੇ ਬੱਚਿਆਂ ਨੂੰ ਗੁੱਸੇ ਦੀ ਅੱਗ ਵਿੱਚ ਭਟਕਦਾ ਹੋਇਆ ਮਾਰਨ ਆ ਗਿਆ ਪਰ ਸ਼ੇਰਪੁਰ ਦੀ ਚੁਕੰਨੀ ਪੁਲਿਸ ਨੇ ਉਸ ਨੂੰ ਫੜ ਲਿਆ ਅਤੇ ਥਾਣੇ ਲੈ ਗਈ। ਸੋ ਫਿਰ ਉਸ ਦੇ ਡਰ ਕਾਰਨ ਅਸੀਂ 1992 ਵਿੱਚ ਜਗਾਧਰੀ E.S.I. Hospital ਸ਼ੰਕਰ ਨਗਰ ਰਹਿਣ ਲਗ ਗਏ। ਪਰ ਕੰਮ ਬਾਬਿਆਂ ਵਾਲਾ ਅਤੇ ਦਵਾਈਆਂ ਵਾਲਾ ਸੀ ਸੋ ਕੁੜੀਆਂ, ਜਨਾਨੀਆਂ ਦੇ ਛੇੜਣ ਦੀਆਂ ਘਟਨਾਵਾਂ ਉਥੇ ਵੀ ਸ਼ੁਰੂ ਹੋ ਗਈਆਂ ਉਥੋਂ ਮੁਹੱਲੇ ਦੇ ਪ੍ਰਧਾਨ ਸੁਰਜੀਤ ਸਿੰਘ, ਚਰਨ ਸਿੰਘ ਵਰਗਿਆਂ ਨੇ ਥਾਣੇ ਜਾ ਕੇ ਕਈ ਮਾਮਲੇ ਨਿਪਟਾਏ।

ਮੈਂ ਹਲਫੀਆ ਬਿਆਨ ਕਰਦੀ ਹਾਂ ਕਿ ਫਿਰ ਮੋਰਿੰਡੇ ਦੁਕਾਨ ਕੀਤੀ। ਉਥੇ ਮਰੀਜ਼ਾਂ ਵਿੱਚ ਬਣੇ ਸ਼ਰਧਾਲੂ ਅਮਰਜੀਤ ਵਾਸੀ ਰਸੂਲਪੁਰ ਨੂੰ ਹਿਪਨੋਟਾਈਜ਼ਮੈਂਟ ਵਾਂਗ ਗੁੰਮਰਾਹ ਕਰਕੇ ਉਸ ਦੀ ਜ਼ਮੀਨ ਦੀ ਰਜਿਸਟਰੀ ਆਪਣੇ ਨਾਂ ਕਰਵਾ ਲਈ ਅਤੇ ਉਸ ਤੋਂ ਕਈ ਖਾਲੀ ਅਸ਼ਟਾਮਾਂ ਅਤੇ ਪਟੀਸ਼ਨਾਂ 'ਤੇ ਸਾਈਨ ਕਰਵਾ ਲਿੱਤੇ। ਸੋ ਅੱਜ ਕੱਲ੍ਹ ਉਸ ਤੇ ਕੇਸ ਪਾਇਆ ਹੈ। ਇਸ ਤਰ੍ਹਾਂ ਇਹ ਚੰਡੀਗੜ੍ਹ ਦੀ ਜਸਵੀਰ ਕੌਰ ਦੇ ਵੀ ਖਾਲੀ ਕਾਗਜ਼ਾਤ ਪਰ ਸਾਈਨ ਕਰਵਾ ਕੇ ਕੋਠੀ ਤੇ ਕਬਜਾ ਕਰਨ ਲਈ ਕੇਸ ਕੀਤਾ ਹੋਇਆ ਹੈ।

ਮਿਤੀ 25-10-1994 ਨੂੰ ਇੱਕ 18-19 ਸਾਲਾਂ ਦੀ ਲੜਕੀ ਗੱਡੀ ਵੈਨ ਵਿੱਚ ਉਸ ਦੇ ਮਾਪਿਆਂ ਨੂੰ ਇਹ ਕਹਿ ਕੇ ਲਿਆਂਦੀ ਕਿ ਮੈਂ ਇਸ ਦਾ ਵਿਆਹ ਕਰਾਂਗਾ। ਸਾਡੇ ਕੋਈ ਕੁੜੀ ਨਹੀਂ ਹੈ। ਥੋੜ੍ਹੇ ਸਮੇਂ ਤੋਂ ਬਾਅਦ ਜਦੋਂ ਘਰ ਵਿੱਚ ਗਲਤ ਹਰਕਤਾਂ ਹੋਣ ਲੱਗੀਆਂ ਤਾਂ ਉਸ ਟਾਈਮ ਤੱਕ ਇਹ ਜੋੜੀ ਪੂਰੀ ਤਰ੍ਹਾਂ ਫਿੱਟ ਹੋ ਚੁੱਕੀ ਸੀ ਅਤੇ ਇਹ ਕੁੜੀ ਪਿੰਡ ਚਤਾਮਲਾ ਤਹਿਸੀਲ ਮੋਰਿੰਡਾ (ਰੋਪੜ) ਵਾਸੀ ਅਜਮੇਰ ਸਿੰਘ ਮਜ਼ਬੀ ਸਿੱਖ ਦੀ ਹੈ ਜੋ ਕਿ ਅੱਜ ਕੱਲ੍ਹ ਛੋਟੇ ਜਿਹੇ ਅਖਬਾਰ (ਜਾਦੂਮੰਤਰ) ਦੀ ਚੀਫ਼ ਐਡੀਟਰ ਬਣੀ ਹੋਈ ਹੈ। ਇਸ ਕੁੜੀ ਪਿੱਛੇ ਜਮਨਾਨਗਰ, ਜਗਾਧਰੀ ਵਿੱਚ ਜੋ ਮੇਰੇ ਨਾਲ ਬੀਤੀ ਉਹ ਮੈਂ ਬਿਆਨ ਨਹੀਂ ਕਰ ਸਕਦੀ। ਕਿਉਂ ਕਿ ਮੇਰੇ ਵੱਡੇ ਕਾਕੇ ਨੇ ਹਰਖ ਵਿੱਚ ਆ ਕੇ ਉਸ ਨੂੰ ਕੁੱਝ ਕਹਿ ਦਿੱਤਾ ਤਾਂ ਉਸ ਨੇ ਉਅੰਕਾਰ ਸਿੰਘ ਨੂੰ ਦੱਸਿਆ ਤਾਂ ਸਾਹਿਬ ਜੀ ਇਸ ਬੰਦੇ ਨੇ ਮੈਨੂੰ ਕੈਂਚੀ ਦੀ ਨੋਕ ਤੇ ਦੋਨੋਂ ਕੁੰਡੀਆਂ ਲਾ ਕੇ ਉਸ ਕੁੜੀ ਦੇ ਸਾਹਮਣੇ ਮੇਰੇ ਵੱਡੇ ਕਾਕੇ ਨਾਲ ਸੰਭੋਗ ਕਰਨ ਲਈ ਮਜ਼ਬੂਰ ਕਰਨ ਲੱਗਾ। ਮੁੰਡਾ ਵੀ ਡਰਿਆ ਖੜ੍ਹਾ ਸੀ ਪਰ ਮੈਂ ਇਸ ਕੁੜੀ ਨੂੰ ਧੱਕਾ ਮਾਰ ਕੇ ਇਸ ਤੋਂ ਕੈਂਚੀ ਖੋਹ ਕੇ ਕੁੰਡੀ ਖੋਲ੍ਹ ਕੇ ਬਾਹਰ ਆ ਗਈ ਅਤੇ ਪਾਣੀ ਪੀਣ ਨਾਲ ਹੋਸ਼ ਟਿਕਾਣੇ ਆਏ ਅਤੇ ਇਸ ਭੈੜੇ ਕੁਕਰਮ ਤੋਂ ਬਚੀ। ਇਹ ਦੋਨੋਂ ਹੀ ਬਾਹਰ ਦੁਕਾਨਾਂ ਤੇ ਜਾ ਕੇ ਬੜਾ ਤਕੜਾ ਡਰਾਮਾ ਖੇਡ ਕੇ ਲੋਕਾਂ ਨੂੰ ਲੁੱਟਦੇ ਸੀ ਅਤੇ ਲੁੱਟਦੇ ਹਨ। ਯਮੁਨਾ ਨਗਰ ਰਹਿੰਦਿਆਂ ਵੀ ਕਿਸੇ ਲਾਟਰੀਆਂ ਸੰਬੰਧ ਵਿੱਚ ਹੋਏ ਸ਼ੇਰਪੁਰ ਝਗੜੇ ਦੌਰਾਨ ਪਿੰਡ ਵਾਸੀਆਂ ਨਾਲ ਪੂਰੀ ਤਰ੍ਹਾਂ ਵੈਰ ਖੜਾ ਕਰ ਲਿਆ ਪਿੰਡ ਵਾਲਿਆਂ ਨੇ ਇਸ ਦੇ ਜ਼ੁਲਮ ਤੋਂ ਤੰਗ ਆ ਕੇ ਉਸ ਕੁੜੀ ਗੁਰਦੀਪ ਕੌਰ ਉਰਫ ਭੋਲੀ ਨੂੰ ਅਤੇ ਇਸ ਨੂੰ ਤਿੰਨ-ਤਿੰਨ ਮਹੀਨੇ ਦੀ ਜੇਲ ਵੀ ਕਟਾ ਦਿੱਤੀ। ਜੇਲ੍ਹ ਤੋਂ ਬਾਹਰ ਆ ਜਾਣ ਤੇ ਮੈਂ ਕਿਹਾ ਕਿ ਇਸ ਨੂੰ ਇਸ ਦੇ ਘਰ ਭੇਜਦੇ ਤਾਂ ਫਿਰ ਨਣਦ ਦੇ ਪਿੰਡ ਚੱਠੇ ਸੇਖਵਾਂ (ਸੰਗਰੂਰ) ਨਣਦ ਰਣਜੀਤ ਕੌਰ ਪਤਨੀ ਨਿਰਭੈ ਸਿੰਘ ਦੇ ਘਰ ਮੈਨੂੰ ਦੋਵਾਂ ਨੇ ਬੇਹਤਾਸ਼ਾ ਕੁੱਟਿਆ ਅਤੇ ਗਲਤ ਇਲਜ਼ਾਮ ਲਗਾ ਕੇ ਘਰੋਂ ਕੱਢ ਦਿੱਤਾ। 7 ਮਾਰਚ 1997 ਨੂੰ ਮੈਂ ਆਪਣੀ ਹੱਡੀਆਂ ਦੀ ਪੋਟਲੀ ਲੈ ਕੇ ਡਿਗਦੀ ਢਹਿੰਦੀ ਫਿਰ ਦੁਬਾਰਾ ਪੇਕਿਆਂ ਦੇ ਘਰ ਆ ਗਈ। ਮੇਰੀ ਬੀਮਾਰ ਮਾਤਾ ਜੋ ਕਿ ਵਿਧਵਾ ਹੈ ਮੇਰੀ ਹਾਲਤ ਦੇਖ ਕੇ ਦੌਰੇ ਪੈਣ ਲਗ ਗਏ। ਫਿਰ ਚੀਸ ਵੱਟ ਕੇ ਮੇਰੇ ਭਾਈਆਂ ਨੇ ਮੇਰਾ ਇਲਾਜ ਸ਼ੁਰੂ ਕਰਵਾ ਦਿੱਤਾ। ਪਰ ਇਸ ਵਹਿਸ਼ੀ ਦਰਿੰਦੇ ਤੋਂ ਬਦਲਾ ਲੈਣ ਲਈ ਨਾ ਪੈਸੇ ਹਨ ਨਾਲੇ ਡਰਦੇ ਹਨ ਕਿਉਂਕਿ ਉਹ ਹਰ ਕਿਸੇ ਤੇ ਝੂਠਾ ਕੇਸ ਪਾ ਕੇ ਜਗਾਧਰੀ ਤੋਂ ਸੰਮਨ ਭੇਜ ਦਿੰਦਾ ਹੈ।

ਮੈਂ ਹਲਫੀਆ ਬਿਆਨ ਕਰਦੀ ਹਾਂ ਕਿ ਸਾਹਿਬ ਜੀ ਹੁਣ ਮੈਨੂੰ ਦੋ ਸੰਮਨ ਆਏ ਹਨ ਜਿਨ੍ਹਾਂ ਦੀਆਂ ਤਰੀਕਾਂ ਮਿਤੀ 12-9-97 ਅਤੇ ਮਿਤੀ 8-10-97 ਹਨ।

ਮੈਂ ਹਲਫੀਆ ਬਿਆਨ ਕਰਦੀ ਹਾਂ ਕਿ ਇੱਕ ਕੇਸ ਤਾਂ ਮੇਰੇ ਤੇ ਇਹ ਪਾਇਆ ਹੈ ਕਿ ਮੈਂ 10,000 ਰੁਪਏ ਲੈ ਕੇ ਘਰੋਂ ਭੱਜ ਕੇ 9-11-96 ਨੂੰ ਆਈ ਹਾਂ ਅਤੇ ਰੈਡੀਮੇਡ ਕਪੜਿਆਂ ਦੀ ਦੁਕਾਨ ਕਰਦੀ ਹਾਂ ਜਿਸ ਵਿਚੋਂ ਮੈਥੋਂ ਖਰਚਾ ਮੰਗਦਾ ਹੈ। ਸੋ ਦੂਸਰਾ ਕੇਸ ਇਹ ਹੈ ਕਿ ਮੈਨੂੰ ਉਹ



ਲਿਜਾਣ ਲਈ ਕਹਿੰਦਾ ਹੈ।

ਸੋ ਸਾਹਿਬ ਜੀ ਮੇਰੀ ਬੇਨਤੀ ਹੈ ਇਸ ਟਾਈਮ ਮੈਂ ਆਪਣੇ ਛੋਟੇ ਭਾਈ ਕੋਲ ਪਿੰਡ ਦਿਆਲਪੁਰਾ ਭਾਈਕਾ ਵਿਖੇ ਰਹਿ ਰਹੀ ਹਾਂ ਸੋ ਇਹ ਇਥੇ ਆ ਕੇ ਮੇਰੇ ਵੱਡੇ ਲੜਕੇ ਤੋਂ ਅਤੇ ਨਾਲ ਬੰਦੇ ਭੇਜ ਕੇ ਮੇਰਾ ਛੋਟਾ ਲੜਕਾ ਚੁੱਕਣ ਵਾਸਤੇ ਭੇਜਦਾ ਹੈ ਅਤੇ ਮੈਨੂੰ ਅਤੇ ਮੇਰੇ ਪ੍ਰੀਵਾਰ ਨੂੰ ਮਰਵਾਉਣ ਦੀਆਂ ਧਮਕੀਆਂ ਦਿੰਦਾ ਹੈ। ਮੇਰਾ ਵੱਡਾ ਵੀਰ ਘੰਡਾਬੰਨ੍ਹਾ ਜ਼ਿਲ੍ਹਾ ਬਠਿੰਡਾ, ਫੂਲ ਵਿੱਚ ਹੋਮਿਉਪੈਥਿਕ ਡਿਸਪੈਂਸਰੀ ਵਿੱਚ ਡਿਸਪੈਂਸਰ ਹੈ। ਸੋ ਉਹ ਉਅੰਕਾਰ ਉਥੇ ਵੀ ਵੈਨ ਲਿਜਾ ਕੇ ਨਾਲ ਬੰਦੇ ਸਨ ਮੇਰੇ ਭਰਾ ਨੂੰ ਮਾਰਨ, ਚੁੱਕਣ ਵਾਸਤੇ ਗਿਆ ਪਰ ਚੰਗੀ ਕਿਸਮਤ ਨਾਲ ਮੇਰੀ ਮਾਤਾ ਬੀਮਾਰ ਹੋਣ ਕਰਕੇ ਮੇਰਾ ਭਰਾ ਉਸ ਨੂੰ ਉਸ ਟਾਈਮ ਦਵਾਈ ਦਵਾਉਣ ਵਾਸਤੇ ਆਇਆ ਹੋਇਆ ਸੀ ਅਤੇ ਡਿਸਪੈਂਸਰੀ ਵਿੱਚ ਨਹੀਂ ਸੀ। ਜਦੋਂ ਉਹ ਇਹੋ ਜਿਹੀਆਂ ਘਟਨਾਵਾਂ ਕਰਦਾ ਫਿਰਦਾ ਹੈ ਤਾਂ ਮੈਂ ਆਪਣੀਆਂ ਹੋਰ ਰਿਸ਼ਤੇਦਾਰੀਆਂ ਵਿੱਚ ਛੋਟੇ ਬੱਚੇ ਨੂੰ ਢਿੱਡ ਲਾ ਕੇ ਲੁਕ ਛਿੱਪ ਕੇ ਟਾਈਮ ਲੰਘਾ ਰਹੀ ਹਾਂ। ਇਸ ਕਰਕੇ ਜਿਹੜੇ ਮੇਰੇ ਸੰਮਨ ਫੜਾਏ ਹਨ- ਬਾਈ ਹੈਂਡ ਘਰੇ ਆ ਕੇ ਮੇਰੇ ਛੋਟੇ ਭਰਾ ਤੋਂ ਜਬਰਦਸਤੀ ਸਾਈਨ ਕਰਾਕੇ ਲੈ ਗਿਆ ਮੈਂ ਤਾਂ ਘਰ ਨਹੀਂ ਸੀ। ਮੇਰਾ ਵੱਡਾ ਭਰਾ ਭਦੌੜ ਰਹਿੰਦਾ ਹੈ ਇਹ ਉਥੇ ਵੀ ਬੰਦੇ ਮਾਰਨ, ਅਗਵਾ ਕਰਨ ਵਾਸਤੇ ਭੇਜਦਾ ਹੈ। ਸਾਨੂੰ ਸਾਰਿਆਂ ਨੂੰ ਇਸ ਤੋਂ ਬਹੁਤ ਹੀ ਡਰ ਲਗ ਰਿਹਾ ਹੈ ਇਸ ਉੱਤੇ ਮੁੱਕਦਮਾਤ ਚੱਲ ਰਹੇ ਹਨ ਧੂਰੀ ਅਤੇ ਸੰਗਰੂਰ ਜਿਨ੍ਹਾਂ ਦੀਆਂ ਧਾਰਾਵਾਂ ਇਸ ਪ੍ਰਕਾਰ ਹਨ।
ਮੁਕਦਮਾ ਨੰਬਰ 83 ਜੁਰਮ ਜੇਰ ਦਫ਼ਾ 384/368/372/506/34 PS ਥਾਣਾ ਸ਼ੇਰਪੁਰ ਵਾ ਮੁਕਦਮਾ ਨੰਬਰ 53 ਮਿਤੀ 21-6-96 ਜੁਰਮ ਜੇਰ ਦਫ਼ਾ 451\506\323\34. P.S. ਸ਼ੇਰਪੁਰ।

ਸਾਹਿਬ ਜੀ ਇਸ ਦੀ ਐਂਟੀਸਪੇਟਰੀ ਬੇਲ ਕਰਾਈ ਹੋਈ ਹੈ ਤਾਂ ਕਿ ਇਸ ਨੂੰ ਛੇਤੀ ਕੀਤਿਆਂ ਪੁਲਿਸ ਹੱਥ ਨਾ ਪਾ ਸਕੇ। ਇਸ ਨੇ ਆਪਣੀ ਜ਼ਿੰਦਗੀ ਤਾਂ ਬੁਰਿਆਈਆਂ ਕਰਦੇ ਨੇ ਬਰਬਾਦ ਕੀਤੀ ਹੈ ਤੇ ਵੱਡੇ ਲੜਕੇ ਦਾ ਭਵਿੱਖ ਵੀ ਖਰਾਬ ਕਰ ਰਿਹਾ ਹੈ ਅਤੇ ਅਸੀਂ ਮਾਂ ਪੁੱਤ ਨੂੰ ਤਾਂ ਇਸ ਨੇ ਬਿਲਕੁਲ ਹੀ ਬਰਬਾਦ ਕਰ ਦਿੱਤਾ ਹੈ।

ਉਪਰੋਕਤ ਲਿਖੇ ਬਿਆਨਾਂ ਤੇ ਅਗਰ ਕੋਈ ਸ਼ੱਕ ਹੈ ਤਾਂ ਕ੍ਰਿਪਾ ਕਰਕੇ ਸ਼ੇਰਪੁਰ ਥਾਣੇ (ਸੰਗਰੂਰ) ਨਾਲ ਸੰਪਰਕ ਕਰ ਸਕਦੇ ਹੋ।

ਸੋ ਸਾਹਿਬ ਜੀ ਮੈਨੂੰ ਪਤਾ ਨਹੀਂ ਕਿ ਥੋੜ੍ਹੇ ਲਫ਼ਜਾਂ ਵਿੱਚ ਇੰਨੇ ਜ਼ੁਲਮਾਂ ਨੂੰ ਕਿਵੇ ਬਿਆਨ ਕਰਾਂ ਇਸ ਕਰਕੇ ਮੇਰੀ ਦਰਖਾਸਤ ਲੰਬੀ ਹੋ-ਗਈ ਹੈ ਅਤੇ ਇਸ ਲਈ ਮਾਫ਼ੀ ਚਾਹੁੰਦੀ ਹਾਂ। ਕ੍ਰਿਪਾ ਕਰਕੇ 12-9-97 ਤੋਂ ਪਹਿਲਾਂ ਪਹਿਲਾਂ ਇਸ ਦਰਖਾਸਤ ਤੇ ਗੌਰ ਕੀਤੀ ਜਾਵੇ ਅਤੇ ਮੇਰੇ ਤੇ ਮੇਰੇ ਪ੍ਰੀਵਾਰ ਦੀ ਬੱਚਤ ਕੀਤੀ ਜਾਵੇ। ਮੈਂ ਜਗਾਧਰੀ ਤਰੀਖ ਪਰ ਨਹੀਂ ਜਾ ਸਕਦੀ ਸੋ ਕਿਵੇਂ ਨਾ ਕਿਵੇਂ ਮੇਰੀ ਮਦਦ ਕਰੋ। ਮੈਂ ਚਾਹੁੰਦੀ ਹਾਂ ਕਿ ਮੇਰੇ ਨਾਲ ਕੀਤੇ ਜ਼ੁਲਮਾਂ ਦੀ ਇਸ ਨੂੰ ਅਤੇ ਗੁਰਦੀਪ ਕੌਰ ਉਰਫ ਭੋਲੀ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾਵੇ। ਆਪ ਜੀ ਦੀ ਅਤਿ ਧੰਨਵਾਦੀ ਹੋਵਾਂਗੀ। ਆਪ ਜੀ ਦੇ ਇਨਸਾਫ਼ ਦੀ ਉਡੀਕ ਵਿੱਚ ਦੁਖੀ ਮਾਂ, ਉਸ ਦਾ ਬੇਟਾ।

ਮੈਂ ਹਲਫੀਆ ਬਿਆਨ ਕਰਦੀ ਹਾਂ ਕਿ ਕ੍ਰਿਪਾ ਕਰਕੇ ਮੇਰੇ ਸਹੁਰੇ ਨੂੰ ਬੁਲਾ ਕੇ ਮੇਰੇ ਨਾਂ ਕੀਤਾ ਹੋਇਆ ਘਰ ਸਹੀ ਕਰਵਾ ਦਿਉ ਕਿਉਂਕਿ ਇਨ੍ਹਾਂ ਬੇਈਮਾਨਾਂ ਨੇ ਉਹ ਵੀ ਧੋਖੇ ਨਾਲ ਗਲਤ ਢੰਗ ਨਾਲ ਮੇਰੇ ਨਾਂ ਕੀਤਾ ਹੋਇਆ ਹੈ। ਮੇਰੇ ਸਹੁਰੇ ਦਾ ਨਾਂ ਬਚਨ ਸਿੰਘ ਦਰਦੀ ਵਾਸੀ ਸ਼ੇਰਪੁਰ ਹੈ। (ਬਿਆਨ ਦਹਿੰਦੀ)

**ਚਰਨਜੀਤ ਕੌਰ ਉਰਫ ਰਾਜਬੰਸ ਕੌਰ**
ਪੁੱਤਰੀ ਸਵ: ਧੰਨਾ ਸਿੰਘ ਸਮਾਧਾਂ ਸਾਕਨ
ਦਿਆਲਪੁਰਾ ਭਾਈਕਾ ਜਿਲ੍ਹਾ ਬਠਿੰਡਾ
ਮਿਤੀ - 9/9/97 ਤਹਿਸੀਲ ਫੂਲ

---

**ਅੰਧਵਿਸ਼ਵਾਸ਼ ਦੀ ਨਵੀਂ ਮਿਸਾਲ** : ਜਲੰਧਰ ਤੋਂ ਛਪਦੇ ਅੰਧਵਿਸ਼ਵਾਸ਼ ਫੈਲਾਉਣ ਤੇ ਸਨਸਨੀਖੇਜ਼ ਪੱਤਰਕਾਰੀ ਲਈ ਜਾਣੇ ਜਾਂਦੇ ਨਾਮਵਰ ਅਖ਼ਬਾਰ ਨੇ ਆਪਣੇ 5 ਦਸੰਬਰ ਦੇ ਅੰਕ ਵਿੱਚ ਅੰਧਵਿਸ਼ਵਾਸ ਫੈਲਾਉਣ ਦੀ ਨਵੀਂ ਮਿਸਾਲ ਪੇਸ਼ ਕੀਤੀ ਹੈ। ਪੱਤਰਕਾਰ ਹਰਬੀਰ ਸਿੰਘ ਦੀ ਰਿਪੋਰਟ ਅੰਤਿਮ ਪੰਨੇ ਤੇ ਰੰਗਦਾਰ ਤਸਵੀਰਾਂ ਸਮੇਤ ਛਾਪੀ ਗਈ ਹੈ ਜਿਸ ਵਿੱਚ ਜਲੰਧਰ ਨੇੜਲੇ ਪਿੰਡ ਬਸ਼ੇਸ਼ਪੁਰ ਚੱਕ ਦੇ ਕਥਿਤ ਮਨੋਕਾਮਨਾਵਾਂ ਪੂਰੀਆਂ ਕਰਨ ਵਾਲੇ ਧਾਰਮਿਕ ਸਥਾਨ ਤੇ ਬਿਮਾਰੀਆਂ ਦੂਰ ਕਰਨ ਵਾਲੇ ਸਥਾਨ ਦੇ ਸਰੋਵਰ ਦਾ ਜ਼ਿਕਰ ਕੀਤਾ ਗਿਆ ਹੈ। ਦੇਸ ਵਿਦੇਸ਼ ਦੇ ਝੂਠੀ ਮਾਨਸਿਕ ਤਸੱਲੀ ਵਾਲੇ ਕਈ ਮਰੀਜ਼ਾਂ ਦਾ ਵਰਨਣ ਵੀ ਕੀਤਾ ਹੈ ਜਿਹੜੇ ਉੱਥੋਂ ਠੀਕ ਹੋਏ ਹਨ। ਉਂਜ ਰਿਪੋਰਟ ਅਤੇ ਸ਼ਰਧਾਲੂਆਂ ਦਾ ਝੂਠ ਸਾਫ਼ ਝਲਕਦਾ ਹੈ, ਜਦੋਂ ਇਸ ਗੱਲ ਦਾ ਜਿਕਰ ਆਉਂਦਾ ਹੈ ਕਿ ਉਸ ਧਾਰਮਿਕ ਸਥਾਨ ਵਿੱਚ ਇੱਕ ਡਿਸਪੈਂਸਰੀ ਵੀ ਹੈ ਜਿੱਥੇ ਡਾਕਟਰ 24 ਘੰਟੇ ਹਾਜ਼ਰ ਰਹਿੰਦੇ ਹਨ। ਭਲਾ ਜਿੱਥੇ ਬਿਮਾਰੀਆਂ ਦੂਰ ਕਰਨ ਵਾਲਾ ਕਰਾਮਾਤੀ ਸਰੋਵਰ ਹੈ, ਉੱਥੇ ਡਿਸਪੈਂਸਰੀ ਦੀ ਕੀ ਲੋੜ ਹੈ ? ? ?

# ਪਿੰਡ ਦੀ ਸੱਥ 'ਚੋਂ

**ਐਸ. ਬਰਜਿੰਦਰ**

**ਭਾਈ ਜੋਗਾ ਸਿੰਘ** : ਸਤਿ ਸ੍ਰੀ 'ਕਾਲ ਭਈ ਗੁਰਮਖੋ ................ਮੈਨੂੰ ਬਸ਼ੱਕ ਥੋਡੇ ਤਾਸ਼ ਖੇਡਣ ਤੇ ਕੋਈ 'ਤਰਾਜ਼ ਨੀਂ ਪਰ ਪਿੰਡ 'ਚ ਕੀ ਕੁਸ਼ ਵਾਪਰਦੈ, ਏਹਦੀ ਵੀ ਖ਼ਬਰਸਾਰ ਰੱਖਿਆ ਕਰੋ, ਹੁਣ ਤੁਸੀਂ ਮਹਿੰਦਰ ਚੱਕੀ ਵਾਲੇ ਦੀ ਕਰਤੂਤ ਨੀਂ ਸੁਣੀ।

**ਸੱਤੀ** : ਬਾਬਾ ਜੀ ਉਹਨੇ ਐਹੋ ਜੀ ਕੀ ਹੇਠਲੀ ਉਤੇ ਕਰਤੀ, ਛਿੰਦਾ ਤਾਂ ਮੁੰਡਾ ਈ ਬੜਾ ਸਿਆਣਾ ਲਗਦਾ ਸੀ, ਸੁੱਖ ਤਾਂ ਹੈ ਬਾਬਾ ਜੀ ?

**ਭਾਈ** : ਹੂੰ.........ਸਿਆਣਾ ਉਹ ਸੁਆਹ ਸੱਤਾਂ ਚੁੱਲਿਆਂ ਦੀ, ਉਸ ਦੁਸ਼ਟ ਨੇ ਤਾਂ ਦਰਖਾਸਤ ਦੇ ਕੇ ਗੁਰਦੁਆਰੇ ਦਾ ਸਪੀਕਰ ਲੁਹਾਤਾ ਅਖੇ ਇਹ ਗੈਰ ਕਨੂੰਨੀ ਐ, 'ਵਾਜ ਨਾਲ ਪ੍ਰਦੂਸ਼ਣ ਫੈਲਦਾ, ਬੱਚੇ ਪੜ੍ਹ ਨੀ ਸਕਦੇ।

**ਕੀੜੂ** : ਬਈ ਆਹਾ ਤਾਂ ਜਮਾਂ ਈ ਹੱਦ ਮੁਕਾਤੀ ਕਮਲੇ ਨੇ। ਉਹਦਾ ਕੀ ਢਿੱਡ ਦੁਖਦਾ ਸੀ ਬਣੀ ? ਆਹਾ ਪੜ੍ਹਨ ਤਾਂ ਸਵਾਂ ਦੀ ਟੈਲੀਵੀਜਨਾਂ ਆਲੇ ਨੀ ਦਿੰਦੇ। ਉਹਨਾਂ ਪਤੰਦਰਾਂ ਨੂੰ ਕੋਈ ਕੁਸ਼ ਨੀ ਕੈਂਹਦਾ।

**ਸੱਤੀ** : ਬਾਬਾ ਜੀ ਐਂ ਕਰੋ ਬਈ ਸਭ ਤੋਂ ਪਹਿਲਾਂ ਤਾਂ ਸਰਪੰਚ ਨੂੰ 'ਤਲਾਹ ਕਰਨੀ ਚਾਹੀਦੀ ਐਂ ਫੇਰ ਪਿੰਡ ਦਾ 'ਕੱਠ ਕਰਕੇ ਛਿੰਦੇ ਨੂੰ ਵੀ ਪੁੱਛ ਲਾਂਗੇ ਬਈ ਤੈਨੂੰ ਗੁਰਦੁਆਰੇ ਦੇ ਸਪੀਕਰ ਦੀ ਕੀ ਔਹੁਰ ਐ ?

**ਭਾਈ** : ਸਰਪੰਚ ਨੂੰ 'ਤਲਾਹ ਕਰਨ ਦਾ ਕੋਈ ਫੈਦਾ ਨਹੀਂ। ਸਰਪੰਚ ਤਾਂ ਸਵਾਂ ਦੀ ਉਹਨਾਂ ਦੇ ਨਾਲ ਸੀ। ਉਸੇ ਦੀ ਸ਼ਹਿ ਤੇ ਤਾਂ ਉਹ ਬੇਡਮਾਕਾ ਜਿਹਾ ਬੁੜਕਦਾ ਸੀ ਅਖੇ ਤੁਹਾਡਾ ਰੱਬ ਬੋਲਾ ਹੋ ਗਿਆ ਜਿਹੜਾ ਉਚੀ ਉਚੀ ਸਪੀਕਰ 'ਚ ਰੌਲਾ ਪਾ ਪਾ ਕੇ ਉਸ ਨੂੰ ਸਨਾਉਣੇ ਓ।

**ਕੀੜੂ** : ਬਈ ਇਹ ਨਵੇਂ ਪੜ੍ਹੇ ਕੋਈ ਨਾ ਕੋਈ ਚੰਦ ਜਰੂਰ ਚੜ੍ਹਾਉਣਗੇ। ਆਪਾਂ ਹੁਣ ਐਂ ਕਰੀਏ, ਤਿੰਨ ਜਣੇ ਆਪਾਂ ਐਂ ਤੇ ਚੌਥਾ ਲੈ ਲਈਏ ਜੱਗਰ ਮੈਂਬਰ ਨੂੰ। ਪਹਿਲੋਂ ਉਹਦੇ ਪਿਓ ਨੂੰ ਉਲਾਂਭਾ ਦੇਈਏ। ਪਿਓ ਦੇਖੋ, ਕਿੰਨਾ ਗੁਣੀ ਗਿਆਨੀ, ਸੁਭਾ ਸ਼ਾਮ ਬਾਣੀ ਦਾ ਜਾਪ ਕਰਨ ਵਾਲਾ ਤੇ ਇਹ ਧਨੰਤਰ ਪਤਾ ਨੀਂ ਕਿਥੋਂ ਜੰਮ ਪਿਐ ?

**ਭਾਈ** : ਲੈ ਔਹ ਆਉਂਦਾ, ਦੋਖੀ ਗੁਰੂਘਰ ਦਾ, ਤੁਰਦਾ ਦੇਖ ਕਿਵੇਂ ਚੌੜਾ ਹੋ ਕੇ ਜਿਵੇਂ ਬਹੁਤ ਭਲੇ ਦਾ ਕੰਮ ਕਰਕੇ ਆਇਆ ਹੋਵੇ।

**ਸੱਤੀ** : ਓਏ ਛਿੰਦਿਆ ਤੂੰ ਆਹ ਕੀ ਕੰਮ ਕੀਤਾ ਬਈ ?........... ਤੁਸੀ ਚੰਗੇ ਪੜ੍ਹੇ ਲਿਖੇ ਓ।

**ਛਿੰਦਾ** :- ਚਾਚਾ ਮੈਂ ਤਾਂ ਕੁਸ਼ ਵੀ ਗਲਤ ਨੀ ਕੀਤਾ.......ਲਗਦਾ ਮੇਰੇ ਆਉਣ ਤੋਂ ਪਹਿਲਾਂ ਈ ਭਾਈ ਜੀ ਨੇ ਤੁਹਾਨੂੰ ਪੁੱਠੀ ਪੱਟੀ ਪੜ੍ਹਾ ਦਿੱਤੀ ਐ।

**ਕੀੜੂ** :- ਓਏ ਅੰਨ ਦੇ ਵੈਰੀਆ.................ਨਾ ਭਲਾਂ ਅਸੀਂ ਨਿਆਣੇ ਆਂ ਜਿਹੜਾ ਭਾਈ ਜੀ ਸਾਨੂੰ ਪੜ੍ਹਾਊਗਾ, ਪੁੱਤ ਮੇਰਿਆ ਜੇ ਐਹੋ ਜਿਹੀਆਂ ਕਰਤੂਤਾਂ ਕਰੋਂਗੇ ਤਾਂ ਮੈਂ ਤਾਂ ਕੀ ਸਾਰਾ ਪਿੰਡ ਥੋਡੇ ਤੇ ਥੂ-ਥੂ ਕਰੂ।

**ਛਿੰਦਾ** :- ਮੈਨੂੰ ਤਾਂ ਇਹ ਸਮਝ ਨੀ ਆਉਂਦਾ ਬਈ ਮੈਂ ਗਲਤ ਕੀ ਕੀਤਾ, ਸਿਰਫ ਸਪੀਕਰ ਉਤਾਰਨ ਆਏ ਮੁਲਾਜ਼ਮਾਂ ਨੂੰ ਚਾਹ ਈ ਪਿਆਈ ਸੀ, ਜਾਣ ਪਛਾਣ ਆਲੇ ਹੋਣ ਕਰਕੇ ਮੈਨੂੰ ਉਹ ਆਵਦੇ ਨਾਲ ਈ ਗੁਰਦੁਆਰੇ ਲੈਗੇ ਤੇ ਬੱਸ ਭਾਈ ਜੀ ਗਰਮ ਹੋ ਗਏ ਅਖੇ ਤੂੰ ਜਾਣ ਬੁੱਝ ਕੇ ਦਰਖਾਸਤ ਦਿੱਤੀ ਐ ।

**ਭਾਈ** :- ਓਏ ਤੂੰ ਤਾਂ ਗੰਦਗੀ ਦਾ ਕੀੜਾ ਐਂ, ਤੇਰੇ ਅਰਗੇ ਨਾਸਤਿਕ ਪਾਪੀ ਹੱਥੋਂ ਤਾਂ ਪਾਣੀ ਪੀਣਾ ਵੀ ਗੁਨਾਹ ਐ, ਨਾ ਤੇਰਾ ਕੋਈ ਦੀਨ ਨਾ ਧਰਮ। ਤੂੰ ਸਾਰੀ ਉਮਰ ਦੁੱਖ ਪਾਏਂਗਾ। ਗੁਰੂ ਘਰ ਦਾ ਦੋਖੀ ਕਦੇ ਸੁਖ ਨੀ ਪਾਉਂਦਾ ਹੁੰਦਾ।

**ਛਿੰਦਾ** :- ਦੇਖੋ ਭਾਈ ਜੀ ਤੁਸੀਂ ਜੋ ਮੈਨੂੰ ਕਹਿਣਾ ਸੀ ਕਹਿ ਚੁੱਕੇ, ਪਰ ਮੈਂ ਤੁਹਾਡੇ ਕੁ ਜਿੰਨੀ ਬਾਣੀ ਜਰੂਰ ਪੜ੍ਹੀ ਏ ਤੇ ਉਸਦੇ ਅਰਥ ਵੀ ਤੁਹਾਡੇ ਨਾਲੋਂ ਚੰਗੀ ਤਰ੍ਹਾਂ ਜਾਣਦਾਂ। ਨਾਲੇ ਜਿਵੇਂ ਤੁਸੀ ਕਰਦੇ ਓ, ਬਾਣੀ ਉਹਦੇ ਬਿਲਕੁਲ ਉਲਟ ਐ।

**ਸੱਤੀ** :- ਓਏ ਬੜਾ ਤਿੜਕ ਤਿੜਕ ਕੇ ਗੱਲਾਂ ਕਰਦਾਂ, ਕਿਤੇ ਕਿਸੇ ਕਾਮਰੇਟ ਦਾ ਜੂਠਾ ਤਾਂ ਨੀ ਖਾ ਲਿਆ ?

**ਛਿੰਦਾ** :- ਦੇਖ ਬਈ ਚਾਚਾ ਮੈਂ ਇਹਨਾਂ ਦੀਆਂ ਗੱਲਾਂ ਤੋਂ ਹੀ ਇਹ ਸਾਬਿਤ ਕਰ ਸਕਦਾਂ ਕਿ ਇਹ ਸਾਰਾ ਕੁਝ ਆਵਦੇ ਧਰਮ ਦੇ ਉਲਟ ਕਰਦੇ ਆ............... ਦੇਖੋ ਬਜੁਰਗੋ ਤੁਸੀ ਸਾਡੇ ਸਤਿਕਾਰ ਦੇ ਪਾਤਰ ਹੋ ਕਿਸੇ ਉਚੀ ਨੀਵੀਂ ਗੱਲ ਲਈ ਮੈਂ ਪਹਿਲਾਂ ਹੀ ਮਾਫੀ ਚਾਹੁੰਨਾਂ ਤੁਸੀਂ ਮੇਰੀ ਇੱਕ ਗੱਲ ਦਾ ਜਵਾਬ ਦਿਓ।

**ਭਾਈ** :- ਨਾ ਮੈਂ ਕੋਈ ਪਾਂਡਾ ਆਂ ? ਜਿਹੜਾ ਤੇਰੇ ਸੁਆਲਾਂ ਦਾ ਜਵਾਬ ਦਿਆਂ।

**ਛਿੰਦਾ** :- ਦੇਖੋ ਭਾਈ ਜੀ ਮੈਂ ਨਾਸਤਿਕ ਬੰਦਾ ਜਰੂਰ ਹਾਂ



ਪਰ ਮੇਰਾ ਧਰਮ ਇਨਸਾਨੀਅਤ ਐ ਤੇ ਦੂਜੇ ਪਾਸੇ ਤੁਸੀਂ ਗੁਰੂਘਰ ਦੇ ਸ਼ਰਧਾਲੂ ਹੋ। ਗੁਰਦੁਆਰੇ 'ਚ ਸਪੀਕਰ ਲਾਉਣ ਬਾਰੇ ਬਾਣੀ 'ਚ ਲਿਖਿਆ :

*ਕਬੀਰਾ ਮੁਲਾਂ ਮੁਨਾਰੇ ਕਿਆ ਚੜਹਿ, ਸਾਈਂ ਨਾ ਬਾਹਰਾ ਹੋਇ।*

*ਜਾਂ ਕਾਰਨ ਤੂੰ ਬਾਂਗਿ ਦੇਇ, ਦਿਲ ਹੀ ਭੀਤਰ ਜੋਇ।।*

*ਕੰਕਰ ਪੱਥਰ ਜੋੜ ਕਰ ਮਸਜਦ ਲਈ ਚੁਨਾਇ।।*

*ਤਾਂ ਚੜ ਮੁੱਲਾਂ ਬਾਂਗ ਦੇਇ, ਕਿਆ ਬਹਿਰਾ ਹੁਆ ਖੁਦਾਇ।*

ਤੇ ਇਹ ਹਿਸਾਬ ਹੁਣ ਤੁਸੀਂ ਆਪੇ ਲਾ ਲਓ ਬਈ ਤੁਸੀਂ ਬਾਣੀ ਨੂੰ ਕਿੰਨਾ ਕੁ ਮੰਨਦੇ ਓ।

**ਭਾਈ** : ਓਏ ਮੂਰਖਾਂ ਦੇ ਕੋਈ ਸਿੰਗ ਹੁੰਦੇ ਆ। ਤੇਰੇ ਵਰਗੇ ਅਕਲ ਤੋਂ ਕੋਰੇ ਹੀ ਧਰਮ ਦੇ ਰਾਹ 'ਚ ਅੜਿੱਕਾ ਲਾਉਂਦੇ ਆ। ਓਏ ਤੂੰ ਹੁਣ ਸਾਨੂੰ ਬਾਣੀ ਦੇ ਅਰਥ ਸਮਝਾਏਂਗਾ ? ਅਖੇ ਕੱਲ ਦੀ ਭੂਤਨੀ ਸਿਵਿਆਂ 'ਚ ਅੱਧ।

**ਸੱਤੀ** : ਓਏ ਦੇਖ ਓਏ ਦੇਖ, ਬੌਹਤੀ ਚਵਰ ਚਵਰ ਨਾ ਮਾਰ, ਸਿਆਣੇ ਕੰਮ ਕਰੀਦੇ ਹੁੰਦੇ ਆ। ਤੂੰ ਪਹਿਲਾਂ ਵੀ ਇੱਕ ਢੁੱਚਰ ਡਾਹੀ ਸੀ ਜਦੋਂ ਲੋਕਾਂ ਦੇ 'ਸ਼ਨਾਨ ਆਸਤੇ ਤਲਾਅ ਬਨਾਉਣ ਲੱਗੇ ਸੀ। ਕਮਲਿਆਂ ਸੰਗਤਾਂ ਦੂਰੋਂ ਦੂਰੋਂ ਨਹਾਉਣ ਆਉਂਦੀਆਂ, ਪਿੰਡ ਦੀ ਸ਼ੋਭਾ ਹੁੰਦੀ ਐ।

**ਛਿੰਦਾ** : ਪਰ ਚਾਂਚਾ ਇਸ ਬਾਰੇ ਤੁਹਾਡਾ ਧਰਮ ਪਤਾ ਕੀ ਕਹਿੰਦਾ। ਬਾਣੀ 'ਚ ਲਿਖਿਆ ਬਈ

*ਨਾਵਣ ਚੱਲੇ ਤੀਰਥੀ ਮਨ ਖੋਟੇ ਤਨ ਚੋਰ।।*

*ਸਾਧ ਭਲੇ ਬਿਨ ਨਾਤਿਆਂ ਚੋਰ ਸੁ ਚੋਰਾ ਚੋਰ।।*

ਭਾਈ ਗੁਰਦਾਸ ਜੀ ਇਸ ਬਾਰੇ ਹੋਰ ਵੀ ਕਹਿੰਦੇ ਆ

*ਅਠਸਠ ਤੀਰਥ ਜੇ ਨਾਵੈ ਉਤਰੇ ਨਾਹਿ ਮੈਲ।।*

*ਦੁਰਮਤ ਮੈਲ ਨਾ ਉਤਰੇ ਕਿਊਂ ਤੀਰਥ ਨਾਈਐ।।*

ਹੁਣ ਦੱਸੋਂ ਭਾਈ ਬਾਣੀ ਦੇ ਉਲਟ ਕੌਣ ਚਲਦਾ ? ਭਾਈ ਜੀ ਜਿਹੜੀ ਗੱਲ ਦਾ ਲੋਕਾਂ 'ਚ ਪ੍ਰਚਾਰ ਕਰਨਾ ਹੁੰਦਾ ਪਹਿਲਾਂ ਉਸਤੇ ਆਪ ਅਮਲ ਕਰਨਾ ਪੈਂਦਾ।

**ਕੀੜੂ** : ਓਏ ਬੱਲੇ। ਜੇ ਬਾਣੀ 'ਚ ਐਹੋ ਜਿਹਾ ਕੁਸ਼ ਲਿਖਿਆ ਫਿਰ ਤਾਂ ਆਪਾਂ ਐਂਵੇ 'ਨੇਰਾ ਈ ਢੋਂਹਦੇ ਰਹੇ। ਆਹ ਤੂੰ ਵਾਕਿਆ ਪੜਿਆਂ ਲਿਖਿਆਂ ਆਲੀ ਗੱਲ ਕੀਤੀ ਐ।

**ਛਿੰਦਾ** : ਚਾਚਾ ਜੀ ਊਂ ਤਾਂ ਬਾਣੀ ਜੰਤਰਾਂ ਮੰਤਰਾਂ ਤੇ ਕਰਾਮਾਤਾਂ ਦਾ ਖੰਡਨ ਵੀ ਕਰਦੀ ਐ ਬਾਣੀ 'ਚ ਲਿਖਿਆ ''*ਜੰਤਰ ਮੰਤਰ ਸਭ ਝੂਠ ਹੈ ਸਭ ਭਰਮੋ ਜਗ ਹੋਇ*'' ਭਾਵ ਜੰਤਰਾਂ ਮੰਤਰਾਂ 'ਚ ਕੁਸ਼ ਨੀ ਪਿਆ ਇਹ ਸਿਰਫ ਸਾਡੇ ਵਹਿਮ ਨੇ ਪਰ ਮਾਫ ਕਰਨਾ ਭਾਈ ਜੀ ਥੋਡੇ ਮੁੰਡੇ ਸੀਤੇ ਤੇ ਗਲ 'ਚ ਦਸੀ ਜਿੱਡਾ ਤਵੀਤ ਕਿਹੜੇ ਕੰਮ ਲਈ ਪਾਇਆ ਹੋਇਆ ? ਨਾਲੇ ਤੁਸੀਂ ਮੌਝਾਂ ਦਾ ਹਥੌਲਾ ਕਰਕੇ ਦਿੰਦੇ ਓ। ਜਦੋਂ ਕਿ ਤੁਹਾਡਾ ਧਰਮ ਇਹਨਾਂ ਗੱਲਾਂ ਦੀ ਵਿਰੋਧਤਾ ਕਰਦਾ, ਇਸ ਤਰ੍ਹਾਂ ਤੁਸੀਂ ਆਵਦੇ ਹੀ ਧਰਮ ਦੇ ਖਿਲਾਫ ਕੰਮ ਕਰਦੇ ਹੋ।

**ਸੱਤੀ** : ਓਏ ਛਿੰਦਿਆ ਐਂ ਨਹੀਂ ਬਈ...........ਕੁਸ਼ ਤਾਂ ਲਿਹਾਜ ਕਰ ਕੰਜਰਾ ਤੂੰ ਤਾਂ ਜਵਾਂ ਈ ਫੱਟੇ ਚੱਕੀ ਜਾਨੈ। ਪਰ ਭਾਈ ਜੀ, ਮੁੰਡੇ ਦੀਆਂ ਗੱਲਾਂ 'ਚ ਵੀ ਕੁਸ਼ ਤੰਤ ਨਜ਼ਰ ਆਉਂਦਾ।

**ਭਾਈ** : ਓਏ ਤੁਸੀਂ ਵੀ ਇਸ ਗੰਦਗੀ ਦੇ ਕੀੜੇ ਮਗਰ ਲੱਗਦੇ ਓ ? ਇਹ ਕੱਲ ਦਾ ਛੋਕਰਾ ਸਾਨੂੰ ਮੱਤਾਂ ਦਿੰਦਾ, ਥੋਨੂੰ ਸ਼ਰਮ ਨੀ ਆਉਂਦੀ ?

**ਛਿੰਦਾ** : ਭਾਈ ਜੀ ਤੁਸੀਂ ਤਾਂ ਧਰਮ ਦੀ ਖੱਟੀ ਖਾਂਦੇ ਹੋ। ਧਰਮ ਦਾ ਉਪਦੇਸ਼ ਦਿਨ ਰਾਤ ਦਿੰਦੇ ਹੋ ਪਰ ਬਾਣੀ 'ਚ ਲਿਖਿਆ

*ਜੀਵਤ ਪਿੱਤਰ ਨਾ ਮਾਨੈ ਕੋਊ, ਮੂਏ ਸਰਾਧ ਕਰਾਹੀ।।*

*ਪਿੱਤਰ ਵੀ ਬਾਪੁਰੇ ਕਉ ਕਿਆ ਖਾਵੈ,ਕਊਆ ਕੂਕਰ ਖਾਹੀ।।*

ਭਾਵ ਲੋਕ ਜਿਉਂਦੇ ਮਨੁੱਖ ਦੀ ਬਾਤ ਨਹੀ ਪੁੱਛਦੇ ਤੇ ਮਰਨ ਤੋਂ ਬਾਅਦ ਉਸਦੇ ਸਰਾਧ ਕਰਦੇ ਨੇ ਜਿੰਨ੍ਹਾਂ ਨੂੰ ਕਾਂ ਕੁੱਤੇ ਖਾਂਦੇ ਨੇ ਪਰ ਮਾਫ ਕਰਨਾ ਭਾਈ ਜੀ ਤੁਸੀ ਖੁਦ ਭੋਲੇ ਮੈਂਬਰ ਦੇ ਘਰੋਂ ਸਰਾਧ ਖਾਧਾ ਹੈ ਤੇ ਨਾਲੇ ਬਿਸ਼ਨੇ ਨਿਹੰਗ ਦੇ ਮਰਨੇ ਦੇ ਤੁਸੀਂ ਮੰਜਾ ਬਿਸਤਰਾ ਤੇ ਭਾਂਡੇ ਵੀ ਲਏ ਸੀ। ਇਹ ਇਹ ਸਾਰਾ ਕੀਹਦੇ ਵਿੱਚ ਲਿਖਿਆ ?

**ਭਾਈ** : ਦੇਖ ਜੇ ਹੁਣ ਇੱਕ ਵੀ ਲਫਜ ਆਵਦੀ ਗੰਦੀ ਜਬਾਨ 'ਚੋ ਕੱਢਿਆ ਤਾਂ ਆਵਦਾ ਲਿਖਿਆ ਪੜ੍ਹਿਆ ਵਿਚਾਰ ਲੀ।

**ਕੀੜੂ** : ਨਹੀਂ ਬਈ ਐਂ ਨਹੀਂ ਛਿੰਦਿਆ, ਬੰਦਾ ਬਣ ਓਏ, ਚਲੋ ਭਾਈ ਜੀ ਤੁਸੀਂ ਸਿਆਣੇ ਓ, ਤੁਸੀ ਚੁੱਪ ਕਰ ਜੋ, ਜੇ ਕੋਈ ਕਸਰ ਰਹਿ ਗਈ ਆਂ ਤਾਂ ਆਥਣੇ ਪਰ੍ਹੇ 'ਚ 'ਕੱਠ ਕਰਕੇ ਗੱਲ ਕਰਲਾਂਗੇ ਪਰ ਹੁਣ ਤੁਸੀ ਐਂ ਨਾ ਝੱਜੂ ਪਾਓ।''

**ਸੱਤੀ** : ਮੈਂ ਤਾਂ ਐਂ ਹੈਰਾਨ ਆਂ ਬਈ ਕੱਲ ਇਹ ਟਿੱਡੇ ਕੁ ਜਿੰਨਾ ਹੁੰਦਾ ਸੀ ਤੇ ਅੱਜ ਵੇਖ ਓਏ ਕਿੱਡੇ ਕਿੱਡੇ ਪੰਗੇ ਲੈਂਦਾ। ਬਈ ਅੱਜ ਤਾਂ ਜਮਾਂ ਈ ਨਿਸ਼ਾ ਕਰਾਤੀ ਮੁੰਡੇ ਨੇ।

**ਕੀੜੂ** : ਚੱਲ ਓਏ ਛਿੰਦਿਆ ਉਡ ਜਾ ਹੁਣ ਘਰ ਨੂੰ............ਬਹੁਤੀ ਗਰਮੀ ਨੀ ਦਿਖਾਈ ਦੀ ਹੁੰਦੀ ਪੁੱਤਰਾ, ਠਰ੍ਹੰਮੇ ਤੋਂ ਕੰਮ ਲਈਦਾ, ਸੱਚ ਕਦੇ ਹਰਦਾ ਨੀ ਹੁੰਦਾ।

# 'ਮੰਤਰ-ਸ਼ਕਤੀ' ਨਾਲ ਇਲਾਜ ਨੂੰ ਸਰਕਾਰੀ ਮਾਨਤਾ ?

**ਰਾਮ ਸਵਰਨ ਸਿੰਘ**

ਧਾਰਮਿਕ ਅੰਧਵਿਸ਼ਵਾਸਾਂ ਤੇ ਅਗਿਆਨਤਾ ਦੇ ਹਨੇਰੇ 'ਚ ਭਟਕਦੇ ਸਾਡੇ ਸਮਾਜ ਵਿੱਚ ਜ਼ਿਆਦਾਤਰ ਲੋਕ ਵਿਗਿਆਨ ਦੀ ਸ਼ਕਤੀ ਤੋਂ ਜਾਣੂ ਨਹੀਂ ਹਨ। ਵਿਗਿਆਨ ਦੁਆਰਾ ਦਿੱਤੀਆਂ ਸੁੱਖ-ਸਹੂਲਤਾਂ ਨੂੰ ਮਾਣਦੇ ਹੋਏ ਵੀ ਵਹਿਮਾਂ-ਭਰਮਾਂ ਦਾ ਸ਼ਿਕਾਰ ਹਨ। ਕਿਸੇ ਬਿਮਾਰੀ ਨੂੰ ਨਾ ਸਮਝ ਸਕਣ, ਨਾਮੁਰਾਦ ਬਿਮਾਰੀ ਦਾ ਇਲਾਜ ਨਾ ਕਰਵਾ ਸਕਣ ਤੇ ਲੰਬਾ ਸਮਾਂ ਦਵਾਈ ਖਾਣ ਤੇ ਠੀਕ ਨਾ ਹੋਣ ਦੀ ਸੂਰਤ ਵਿੱਚ ਲੋਕ ਅਕਸਰ ਹੀ ਸਾਧਾਂ-ਸੰਤਾਂ ਦੇ ਡੇਰਿਆਂ, ਹੱਥ ਹਥੌਲਿਆਂ, ਸੁੱਖਾਂ ਸੁੱਖਣ ਤੇ ਕਥਿਤ 'ਗੈਬੀ ਸ਼ਕਤੀ' ਨਾਲ ਇਲਾਜ ਕਰਨ ਵਾਲੇ ਦੰਭੀ ਬਾਬਿਆਂ ਕੋਲ ਜਾਂਦੇ ਹਨ। ਅਜਿਹੇ ਲੋਕਾਂ ਦੀ ਕ੍ਰਿਪਾ ਨਾਲ ਹੀ ਵੱਖ-ਵੱਖ ਥਾਵਾਂ ਤੇ ਅਲੱਗ ਅਲੱਗ ਬਿਮਾਰੀਆਂ ਦੇ 'ਜਾਦੂ ਮੰਤਰ' ਨਾਲ ਇਲਾਜ ਕਰਨ ਲਈ ਪਾਖੰਡਾਂ ਦੇ ਡੇਰੇ ਚੱਲ ਰਹੇ ਹਨ। ਡੇਰਿਆਂ ਦੇ ਸੰਚਾਲਕ ਸੰਵਿਧਾਨਕ ਐਕਟ ਅਨੁਸਾਰ ਮੁਜ਼ਰਮ ਹੋਣ ਦੇ ਬਾਵਜੂਦ ਥੋੜ੍ਹੀ ਬਹੁਤ ਸਿਆਸੀ ਸਰਪ੍ਰਸਤੀ ਹਾਸਲ ਕਰਕੇ ਸ਼ਾਹੀ ਠਾਠ ਬਾਠ ਵਾਲਾ ਜੀਵਨ ਬਤੀਤ ਕਰਦੇ ਹਨ।

ਹੈਰਾਨੀ ਤੇ ਅਫਸੋਸ ਦੀ ਗੱਲ ਇਹ ਹੈ ਕਿ ਦਿੱਲੀ ਦੀ ਹਕੂਮਤ ਨੇ 'ਜਾਦੂ ਮੰਤਰ' ਨਾਲ ਇਲਾਜ ਕਰਨ ਨੂੰ ਮਾਨਤਾ ਦੇ ਕੇ ਵਿਗਿਆਨ ਤੇ ਡਾਕਟਰੀ ਸਿੱਖਿਆ ਦਾ ਮਖ਼ੌਲ ਉਡਾਉਂਦਿਆਂ ਆਪਣੀ ਪਿਛਾਂਹ ਖਿੱਚੂ ਬਿਰਤੀ ਦਾ ਪ੍ਰਗਟਾਵਾ ਕੀਤਾ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਦਿੱਲੀ ਦੇ ਮੌਲਾਨਾ ਆਜ਼ਾਦ ਮੈਡੀਕਲ ਕਾਲਿਜ ਦੇ ਅਹਾਤੇ ਅੰਦਰ 'ਮੰਤਰ ਸ਼ਕਤੀ ਇਲਾਜ ਕੇਂਦਰ' ਕਾਇਮ ਕੀਤਾ ਗਿਆ ਹੈ। ਜਿਸ ਦਾ ਉਦਘਾਟਨ ਦਿੱਲੀ ਦੇ ਮੁੱਖ ਮੰਤਰੀ ਸ੍ਰੀ ਸਾਹਿਬ ਸਿੰਘ ਵਰਮਾ ਵੱਲੋਂ ਕੀਤਾ ਗਿਆ। ਇਸ ਗੈਰ ਵਿਗਿਆਨਕ ਤੇ ਗੈਰਕਾਨੂੰਨੀ ਕੇਂਦਰ ਵਿੱਚ ਮੈਡੀਕਲ ਕਾਲਿਜ ਦੇ ਸੁਪਰਡੈਂਟ ਵੱਲੋਂ ਸਿਫ਼ਾਰਸ਼ ਕਰਕੇ ਭੇਜੇ ਗਏ ਮਰੀਜ਼ਾਂ ਨੂੰ 'ਮੰਤਰ ਦਾ ਜਾਪ' ਕਰਕੇ ਬਿਮਾਰੀਆਂ ਦੇ ਇਲਾਜ ਕਰਨ ਦਾ ਦਾਅਵਾ ਕਰਨ ਵਾਲਾ ਜਨਕਸ਼ਾਹੀ ਤਪੱਸਵੀ ਵੇਖਿਆ ਕਰੇਗਾ। ਪਰ ਦਵਾਈਆਂ ਅਤੇ ਜਾਦੂਈ ਇਲਾਜ ਐਕਟ 1954 ਦੀ ਧਾਰਾ 2 (ਸੀ) ਅਨੁਸਾਰ ਅਜਿਹੇ 'ਇਲਾਜ' ਨੂੰ ਗੈਰਕਾਨੂੰਨੀ ਮੰਨਿਆ ਗਿਆ ਹੈ। ਹੋਰ ਤਾਂ ਹੋਰ ਦਿੱਲੀ ਦੀ ਸਰਕਾਰ ਵੱਲੋਂ 4 ਜੁਲਾਈ 1997 ਨੂੰ ਜਾਰੀ ਕੀਤੇ ਗਏ ਇੱਕ ਨੋਟੀਫੀਕੇਸ਼ਨ ਵਿੱਚ ਕਿਹਾ ਗਿਆ ਸੀ ਕਿ ਕਿਸੇ ਮੈਡੀਕਲ ਡਿਗਰੀ ਤੋਂ ਬਿਨਾਂ ਡਾਕਟਰੀ ਕਿੱਤਾ ਕਰਨ ਵਾਲੇ ਕਿਸੇ ਵਿਅਕਤੀ ਨੂੰ ਨੀਮ ਹਕੀਮ ਸਮਝਿਆ ਜਾਵੇਗਾ ਤੇ ਉਸ ਨੂੰ ਸਜ਼ਾ ਦਿੱਤੀ ਜਾਵੇਗੀ। ਪਰ ਹੁਣ ਖੁਦ ਉਸੇ ਹਕੂਮਤ ਨੇ ਦਿੱਲੀ ਦੀ ਪ੍ਰਮੁੱਖ ਮੈਡੀਕਲ ਸੰਸਥਾ ਵਿੱਚ ਗੈਰ ਵਿਗਿਆਨਕ 'ਮੰਤਰ-ਸ਼ਕਤੀ ਇਲਾਜ ਕੇਂਦਰ' ਦੀ ਸਥਾਪਨਾ ਕਰ ਦਿੱਤੀ ਹੈ ਫਿਰ ਸਜ਼ਾ ਦਾ ਹੱਕਦਾਰ ਕੌਣ ਹੈ ? ਅਜਿਹੇ ਕੇਂਦਰ ਦੀ ਸਥਾਪਨਾ ਕਰਨਾ ਮੈਡੀਕਲ ਸਿੱਖਿਆ ਤੇ ਇਲਾਜ ਦੀ ਸਰਾਸਰ ਬੇਪਤੀ ਹੈ। ਵਿਗਿਆਨਕ ਸੱਚਾਈ ਅਨੁਸਾਰ ਮੰਤਰ ਨਾਲ ਇਲਾਜ ਕਰਨ ਦਾ ਦਾਅਵਾ ਕਰਨਾ ਇੱਕ ਕੋਰਾ ਝੂਠ ਹੈ, ਧੋਖਾ ਹੈ। ਦੁਨੀਆਂ ਭਰ 'ਚ ਅਜਿਹਾ ਕੋਈ ਵਿਅਕਤੀ ਨਹੀਂ ਹੈ ਜਿਹੜਾ ਮੰਤਰ ਦੀ 'ਸ਼ਕਤੀ' ਨਾਲ ਬਿਮਾਰੀਆਂ ਦਾ ਇਲਾਜ ਕਰ ਸਕੇ। ਜੇ ਕਰ ਅਜਿਹਾ ਸੰਭਵ ਹੁੰਦਾ ਤਾਂ ਦੁਨੀਆਂ ਭਰ ਦੇ ਡਾਕਟਰਾਂ ਵਿਗਿਆਨੀਆਂ ਨੂੰ ਏਡਜ਼ ਅਤੇ ਕੈਂਸਰ ਦਾ ਇਲਾਜ ਲੱਭਣ ਲਈ ਦਿਨ ਰਾਤ ਟੱਕਰਾਂ ਮਾਰਨ ਦੀ ਕੋਈ ਲੋੜ ਨਹੀਂ ਸੀ। ਏਡਜ਼ ਦੇ ਰੋਗੀਆਂ ਨੂੰ ਮੰਤਰ ਨਾਲ ਇਲਾਜ ਕੇਂਦਰ ਦੀਆਂ ਸੇਵਾਵਾਂ ਦਿੱਤੀਆਂ ਜਾਂਦੀਆਂ। ਨਾਲ ਹੀ ਸਮੁੱਚੀ ਦੁਨੀਆਂ 'ਚ ਇਸ ਕੇਂਦਰ ਦੀਆਂ ਬਰਾਂਚਾਂ ਖੋਲ੍ਹ ਕੇ ਸਾਰੀਆਂ ਮੈਡੀਕਲ ਸੰਸਥਾਵਾਂ ਬੰਦ ਕਰ ਦਿੱਤੀਆਂ ਜਾਦੀਆਂ। ਪਰ ਅਜਿਹਾ ਤਾਂ ਹੀ ਸੰਭਵ ਹੁੰਦਾ ਜੇਕਰ ਮੰਤਰ ਸ਼ਕਤੀ 'ਚ ਭੋਰਾ ਭਰ ਵੀ ਸੱਚਾਈ ਹੁੰਦੀ। ਇੱਕ ਪਾਸੇ ਆਜ਼ਾਦੀ ਦੇ 'ਗੋਲਡਨ ਜੁਬਲੀ ਜ਼ਸਨਾਂ' ਦੀ ਸਜ ਧਜ ਵਿੱਚ ਦੇਸ਼ ਦਾ ਪ੍ਰਧਾਨ ਮੰਤਰੀ 'SCIENTIFIC TEMPER' ਦੀ ਗੱਲ ਕਰਦਾ ਹੋਇਆ ਅੰਧਵਿਸ਼ਵਾਸਾਂ ਤੋਂ ਬਚਣ ਲਈ ਲਾਲ ਕਿਲੇ ਤੋਂ ਅਪੀਲ ਕਰਦਾ ਹੈ ਪਰ ਦੂਸਰੇ ਪਾਸੇ ਉਸਦੇ ਨੱਕ ਹੇਠ ਦਿੱਲੀ ਦੀ ਹਕੂਮਤ ਅੰਧਵਿਸ਼ਵਾਸਾਂ ਦਾ ਪ੍ਰਚਾਰ ਕਰ ਰਹੀ ਹੈ। ਦਿੱਲੀ ਸਰਕਾਰ ਦਾ ਇਹ ਕਾਰਨਾਮਾ ਪਿਛਾਂਹਖਿੱਚੂ ਤੇ ਸਾਜ਼ਿਸੀ ਕਾਰਵਾਈ ਹੈ ਜਿਸਦਾ ਵਿਰੋਧ ਕਰਨਾ ਸਮੇਂ ਦੀ ਲੋੜ ਹੈ। ਥੋੜ੍ਹੀ ਰਾਹਤ ਦੀ ਖ਼ਬਰ ਇਹ ਹੈ ਕਿ ਦਿੱਲੀ ਦੀ ਇੰਡੀਅਨ ਮੈਡੀਕਲ ਐਸੋਸੀਏਸ਼ਨ ਇਸ ਗੈਰ ਵਿਗਿਆਨਕ ਕੇਂਦਰ ਨੂੰ ਬੰਦ ਕਰਵਾਉਣ ਲਈ ਯਤਨਸ਼ੀਲ ਹੈ।





# ਸਰਗਰਮੀਆਂ

**ਇਕਾਈ ਮੁਕਤਸਰ-ਲੱਖੇਵਾਲੀ**

ਸਕੂਲ ਪ੍ਰੋਗਰਾਮ : ਮਿਤੀ 26-11-97
ਸਥਾਨ : ਸਰਕਾਰੀ ਕੰਨਿਆ ਹਾਈ ਸਕੂਲ, ਭਾਗਸਰ
ਪ੍ਰੋਗਰਾਮ : ਮੈਜਿਕ ਸ਼ੋਅ
ਪੇਸ਼ਕਾਰੀ : ਰਾਮ ਸਵਰਨ ਸਿੰਘ, ਤਰਸੇਮ ਲਾਲ
ਸਹਿਯੋਗ : ਸ੍ਰੀ ਗੁਰਾਂਦਿੱਤਾ ਸਿੰਘ ਪ੍ਰਧਾਨ, ਮੁੱਖਅਧਿਆਪਕ ਸੀਤਾ ਰਾਮ, ਕਾਮਰੇਡ ਜੱਗਾ ਸਿੰਘ

ਪਾਖੰਡੀ ਸਾਧ ਦਾ ਪਰਦਾ ਫਾਸ਼ : ਸੁਸਾਇਟੀ ਦੀ ਮੁਕਤਸਰ ਲੱਖੇਵਾਲੀ ਤੇ ਮਲੋਟ ਇਕਾਈ ਵੱਲੋਂ ਸਾਂਝੀ ਸਰਗਰਮੀ ਕਰਕੇ ਮਲੋਟ ਨੇੜਲੇ ਪਿੰਡ ਧੌਲਾ ਕਿੰਗਰਾ ਦੇ ਅਖੌਤੀ ਬਾਬੇ ਅਮਰਜੀਤ ਸਿੰਘ ਉਰਫ਼ ਬੰਦਗੀ ਦਾਸ ਦਾ ਲੋਕਾਂ ਦੇ ਇੱਕਠ 'ਚ ਪਰਦਾ ਫਾਸ਼ ਕੀਤਾ ਗਿਆ। ਇਹ ਅਖੌਤੀ ਬਾਬਾ ਆਪਣੀ 'ਨਾਮ ਜਪਣ' ਦੀ ਸ਼ਕਤੀ ਨਾਲ ਬਿਮਾਰੀਆਂ ਦਾ ਇਲਾਜ ਕਰਨ ਦਾ ਦਾਅਵਾ ਕਰਦਾ ਸੀ। ਮਲੋਟ ਸ਼ਹਿਰ ਤੇ ਪਿੰਡ ਆਲਮਵਾਲਾ ਦੇ ਲੋਕਾਂ ਦੀ ਲਿਖਤੀ ਸ਼ਿਕਾਇਤ 'ਤੇ ਤਰਕਸ਼ੀਲ ਬਾਬੇ ਕੋਲ ਪਹੁੰਚੇ। ਪਿੰਡ ਦੇ ਸਰਪੰਚ ਸ. ਬਲਦੇਵ ਸਿੰਘ ਤੇ ਹੋਰ ਲੋਕਾਂ ਦੀ ਹਾਜ਼ਰੀ ਵਿੱਚ ਉਸਨੇ ਤਰਕਸ਼ੀਲਾਂ ਤੋਂ ਲਿਖਤੀ ਮੁਆਫ਼ੀ ਮੰਗੀ। ਉਸਨੇ ਮੰਨਿਆ ਕਿ ਉਸ ਕੋਲ ਕਿਸੇ ਕਿਸਮ ਦੀ ਕੋਈ ਸ਼ਕਤੀ ਨਹੀਂ ਹੈ। ਉਸ ਨੇ ਲੋਕਾਂ ਤੋਂ ਧੋਖੇ ਨਾਲ ਗੱਡੀ ਲੈਣ ਲਈ ਬਟੋਰੇ ਲਗਭਗ 11000/-ਰੁਪਏ ਦੋ ਮਹੀਨਿਆਂ 'ਚ ਵਾਪਸ ਕਰਨ ਦਾ ਵਾਅਦਾ ਕੀਤਾ। ਇਸ ਮੌਕੇ ਤੇ ਮਲੋਟ ਦੇ ਪੱਤਰਕਾਰ ਸਤੀਸ਼ ਗੋਇਲ, ਮਲੋਟ ਇਕਾਈ ਦੇ ਪ੍ਰਧਾਨ ਓਮ ਪ੍ਰਕਾਸ਼ ਸ਼ੇਖੂ, ਸਰਗਰਮ ਮੈਂਬਰ ਗੁਰਬਖ਼ਸ ਕੁਰਾਈਵਾਲਾ ਤੇ ਹੋਰ ਮੈਂਬਰ ਵੀ ਹਾਜ਼ਰ ਸਨ। ਉੱਥੇ ਇਕੱਤਰ ਹੋਏ ਲੋਕਾਂ ਦੇ ਇਕੱਠ ਨੂੰ ਸੁਸਾਇਟੀ ਦੇ ਸੂਬਾ ਕਮੇਟੀ ਮੈਂਬਰ ਰਾਮ ਸਵਰਨ ਸਿੰਘ ਨੇ ਸੰਬੋਧਨ ਕੀਤਾ। ਤਰਕਸ਼ੀਲਾਂ ਦੀ ਇਸ ਕਾਰਵਾਈ ਦੀ ਪਿੰਡ ਦੇ ਲੋਕਾਂ ਨੇ ਬਹੁਤ ਸਰਾਹਨਾ ਕੀਤੀ ਤੇ ਜਲਦੀ ਹੀ ਪਿੰਡ ਵਿੱਚ ਤਰਕਸ਼ੀਲਾਂ ਦਾ ਪ੍ਰੋਗਰਾਮ ਕਰਵਾਉਣ ਦਾ ਵਾਅਦਾ ਕੀਤਾ।

*ਤਰਸੇਮ ਲਾਲ*
*ਇਕਾਈ ਮੁਕਤਸਰ-ਲੱਖੇਵਾਲੀ*

**ਇਕਾਈ ਰੋਪੜ**

ਰੋਪੜ ਸ਼ਹਿਰ ਦੇ ਚੰਦਰਗੜ੍ਹ ਮੁਹੱਲੇ ਵਿੱਚ ਜਾਦੂ ਦਾ ਸ਼ੋਅ ਦਿੱਤਾ ਅਤੇ ਲੱਗਭਗ ਇਕ ਸਾਲ ਤੋਂ ਆਪਣਾ ਅੱਡਾ ਜਮਾਈ ਬੈਠੇ ਇਕ ਬੰਗਾਲੀ ਤਾਂਤਰਿਕ ਪਾਸ਼ਾ ਮਲਿਕ ਚਤੁਰਵੇਦੀ ਤੋਂ ਲੋਕਾਂ ਦੇ ਇਕੱਠ ਵਿੱਚ ਸਟੇਜ ਤੋਂ ਮੁਆਫੀ ਮੰਗਵਾਈ ਅਤੇ ਲਿਖਤੀ ਇਕਰਾਰ ਵੀ ਲਿਆ ਕਿ ਉਹ ਅੱਗੇ ਤੋਂ ਲੋਕਾਂ ਨੂੰ ਗੁੰਮਰਾਹ ਨਹੀਂ ਕਰੇਗਾ।

2) ਰੂਰਲ ਇੰਸਟੀਚੂਟ ਬਸੀ ਗੁੱਜਰਾਂ, ਸਰਕਾਰੀ ਹਾਈ ਸਕੂਲ ਲੌਦੀ ਮਾਜਰਾ, ਮਾਣਕਪੁਰ ਸ਼ਰੀਫ ਅਤੇ ਸੀਨੀਅਰ ਸੈਕੰਡਰੀ ਸਕੂਲ ਝੱਲੀਆਂ ਕਲਾਂ ਵਿਖੇ ਜਾਦੂ ਦੇ ਪ੍ਰੋਗਰਾਮ ਅਜੀਤ ਪ੍ਰਦੇਸੀ ਅਤੇ ਇਕਾਈ ਦੇ ਜਨਰਲ ਸਕੱਤਰ ਪਵਨ ਕੁਮਾਰ ਰੱਤੋਂ ਵਲੋਂ ਦਿਤੇ ਗਏ।

**ਇਕਾਈ ਮੁਹਾਲੀ**

ਤਰਕਸ਼ੀਲ ਸੁਸਾਇਟੀ ਪੰਜਾਬ ਮੁਹਾਲੀ ਇਕਾਈ ਵਲੋ 28 ਸਤੰਬਰ ਨੂੰ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਤੇ ਮੁਹਾਲੀ ਲਾਗੇ ਪੈਂਦੇ ਪਿੰਡਾਂ ਰਸਨਹੇੜੀ, ਮਗਰ ਅਤੇ ਸੰਤੇ ਮਾਜ਼ਰਾ ਵਿਖੇ ਤਰਕਸ਼ੀਲ ਕਾਫਲਾ ਕੱਢਿਆ ਗਿਆ। ਡਾਕਟਰ ਸਾਹਿਬ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ '.....ਤੇ ਦੇਵ ਪੁਰਸ਼ ਹਾਰ ਗਏ' ਖੇਡਿਆ ਗਿਆ। ਜਾਦੂ ਦਾ ਸ਼ੋਅ ਪੇਸ਼ ਕੀਤਾ ਗਿਆ। ਦਗਦੇ ਸੰਗਲ ਹੱਥਾਂ ਨਾਲ ਠੰਡੇ ਕਰ ਕੇ ਵਿਖਾਏ ਗਏ। ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਇਕਾਈ ਦੇ ਪ੍ਰਧਾਨ ਸ੍ਰੀ ਜਸਵੰਤ ਸਿੰਘ ਮੁੱਖ ਬੁਲਾਰੇ ਰਹੇ।

*ਪਰਮਿੰਦਰ ਸਿੰਘ,*
*ਪ੍ਰਚਾਰ ਸਕੱਤਰ,*

**ਇਕਾਈ ਮੰਡੀ ਲਾਧੂਕਾ**

(1) ਮਿਤੀ 17-5-97
ਸਥਾਨ :- ਗੁਰੂ ਗੋਬਿੰਦ ਸਿੰਘ ਗਰਲਜ਼ ਕਾਲਜ ਤੇ ਸਕੂਲ ਮੰਡੀ ਲਾਧੂਕਾ।
ਮੁੱਖ ਬੁਲਾਰੇ :- ਡਾ. ਸ਼ਾਮ ਲਾਲ ਸਕੱਤਰ ਤੇ ਸਰਦੂਲ ਸਿੰਘ
ਮੈਜਿਕ ਸ਼ੋ :- ਸੰਦੀਪ ਕੁਮਾਰ ਸਾਹਿਲ, ਮਿਲਖਾ ਸਿੰਘ ਅਤੇ ਗੁਰਦੀਪ। ਕਿਤਾਬਾਂ ਦੀ ਸੇਲ - ਡਾ. ਰਮੇਸ਼, ਜਗਸੀਰ ਤੇ ਹੰਸ ਰਾਜ ਦੁਆਰਾ।

(2)ਮਿਤੀ 24-5-97
ਟ੍ਰੇਨਿੰਗ ਕੈਂਪ :- ਸਥਾਨ ਮੰਡੀ ਲਾਧੂਕਾ
ਸ਼ਮੂਲੀਅਤ- ਇਕਾਈ ਮੰਡੀ ਲਾਧੂਕਾ ਤੇ ਜਲਾਲਾਬਾਦ ਪੱਛਮੀ।
ਮੁੱਖ ਬੁਲਾਰੇ :- ਕ੍ਰਿਸ਼ਨ ਬਰਗਾੜੀ ਅਤੇ ਮਾਸਟਰ ਰਾਮ ਸਵਰਨ ਲੱਖੇਵਾਲੀ।

(3) ਮਿਤੀ 3-6-97
ਮੰਡੀ ਲਾਧੂਕਾ ਤੇ ਜਲਾਲਾਬਾਦ (ਪੱਛਮੀ) ਦੀਆ ਇਕਾਈਆਂ ਵੱਲੋਂ S.D.M. ਜਲਾਲਾਬਾਦ ਰਾਹੀ D.C. ਫਿਰੋਜ਼ਪੁਰ ਨੂੰ ਮੰਗ ਪੱਤਰ ਪੇਸ਼ ਕੀਤਾ ਗਿਆ।

(4) ਮਿਤੀ 22-7-97

ਸਥਾਨ :- ਬਾਬਾ ਫਰੀਦ ਪਬਲਿਕ ਸਕੂਲ ਮੰਡੀ ਲਾਧੂਕਾ ਵਿਖੇ। ਬੁਲਾਰੇ :- ਡਾ. ਸ਼ਾਮ ਲਾਲ ਤੇ ਜਗਸੀਰ ਸਿੰਘ।

ਜਾਦੂ ਦੇ ਸ਼ੋਅ :- ਸੰਦੀਪ ਕੁਮਾਰ ਅਤੇ ਡਾ. ਰਮੇਸ਼।

ਨੋਟ :- ਬੱਚਿਆਂ ਅਤੇ ਪ੍ਰਬੰਧਕਾਂ ਦੁਆਰਾ ਤਰਕਸ਼ੀਲ ਸਾਹਿਤ ਅਤੇ ਪ੍ਰੋਗਰਾਮ ਦੁਬਾਰਾ ਕਰਾਉਣ ਦੀ ਬੇਨਤੀ ਕੀਤੀ ਗਈ।

(5) ਮਿਤੀ 19-9-97

ਸਥਾਨ :- ਗੌਰਮਿੰਟ ਸੀਨੀਅਰ ਸੈਕੰਡਰੀ ਸਕੂਲ ਲਾਧੂਕਾ

ਬੁਲਾਰੇ :-ਡਾ. ਸ਼ਾਮ ਲਾਲ ਤੇ ਸਰਦੂਲ ਸਿੰਘ

ਜਾਦੂ ਦੇ ਟਰਿੱਕ :- ਸੰਦੀਪ ਕੁਮਾਰ, ਗੁਰਦੀਪ ਸਿੰਘ ਤੇ ਜਗਸੀਰ ਸਿੰਘ

(6) ਮਿਤੀ 20-10-97

ਸਥਾਨ :- ਉਦਯੋਗਿਕ ਸਿਖਲਾਈ ਸੰਸਥਾ ਫਾਜਿਲਕਾ (I.T.I)

ਮੁੱਖ ਬੁਲਾਰੇ :- ਹੰਸ ਰਾਜ ਗੋਲਡਨ, ਡਾ. ਸ਼ਾਮ ਲਾਲ, ਮਿਲਖਾ ਸਿੰਘ ਅਜ਼ਾਦ

ਮੈਜ਼ਿਕ ਦੇ ਸ਼ੋ :- ਡਾ. ਰਮੇਸ਼ ਕੁਮਾਰ, ਜਗਸੀਰ ਤੇ ਗੁਰਦੀਪ

**ਇਕਾਈ ਖਰੜ**

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਖਰੜ ਨੇ ਇੱਕ ਅਖੌਤੀ ਬਾਬੇ ਅਮਰਜੀਤ ਸਿੰਘ ਪੁੱਤਰ ਕੁਲਦੀਪ ਸਿੰਘ ਵਾਸੀ ਅੰਮ੍ਰਿਤਸਰ ਦੇ ਪਾਖੰਡ ਨੂੰ ਲਗਭੱਗ 200 ਸ਼ਹਿਰ ਵਾਸੀਆਂ, ਪੱਤਰਕਾਰਾਂ ਦੇ ਸਾਹਮਣੇ ਨੰਗਾ ਕੀਤਾ। ਕਰੀਬ ਇਕ ਮਹੀਨੇ ਤੋਂ ਬਾਬਾ ਹਰਦਿਆਲ ਸਿੰਘ ਦੇ ਨਾਂ ਉਤੇ ਭੂਤ-ਪ੍ਰੇਤ ਕੱਢਣ ਦਾ ਧੰਦਾ ਉਸ ਨੇ ਖਰੜ ਸ਼ਹਿਰ ਵਿਖੇ ਚਲਾ ਰਖਿਆ ਸੀ। ਜਦੋਂ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਮਰੀਜ਼ ਬਣਕੇ ਬਾਬੇ ਪਾਸ ਗਿਆ ਤਾਂ ਉਸ ਨੇ ਮਰੀਜ਼ ਨੂੰ ਉਸ ਵਿਚੋਂ 40 ਫੁੱਟ ਲੰਬਾ ਭੂਤ ਕੱਢਣ ਲਈ 21,000 ਰੁ ਦੇਣ ਵਾਸਤੇ ਕਿਹਾ। ਬਾਬੇ ਨੇ ਮਰੀਜ਼ ਨੂੰ ਦੇਖਣ ਦੀ ਹੀ ਫੀਸ 20/-ਰੁ ਰੱਖੀ ਹੋਈ ਸੀ। ਉਸ ਨੇ ਮਰੀਜ਼ ਨੂੰ ਕਿਸੇ ਮੁਸਲਮਾਨ ਵਲੋਂ ਕਲਾਮ ਪੜ੍ਹੀ ਹੋਈ ਅਤੇ 40 ਫੁਟ ਲੰਬਾ ਭੂਤ ਹੋਣ ਦਾ ਦਾਹਵਾ ਕੀਤਾ। ਗੱਲਬਾਤ ਅਨੁਸਾਰ ਅਗਲੇ ਦਿਨ ਸੁਸਾਇਟੀ ਦੇ ਕਾਰਕੁਨ ਆਪੇ ਬਣੇ ਮਰੀਜ਼ ਸਾਥੀ ਨਾਲ 'ਬਾਬੇ' ਹਰਦਿਆਲ ਪਾਸ ਗਏ। ਉਸ ਪਾਸੋਂ ਭੂਤਾਂ ਸਬੰਧੀ ਕਈ ਸਵਾਲ ਪੁਛੇ ਗਏ, ਪਰ ਉਹ ਕਿਸੇ ਵੀ ਗੱਲ ਦਾ ਜਵਾਬ ਨਾ ਦੇ ਸਕਿਆ। ਆਖਿਰ ਬਾਬੇ ਨੇ ਇਕੱਠੇ ਹੋਏ ਪੱਤਰਕਾਰਾਂ ਅਤੇ ਸ਼ਹਿਰ ਨਿਵਾਸੀਆਂ ਸਾਹਮਣੇ ਲਿਖਤੀ ਮਾਫੀ ਮੰਗੀ ਅਤੇ ਅੱਗੇ ਤੋਂ ਅਜਿਹੇ ਲੁੱਟ ਖਸੁੱਟ ਵਾਲੇ ਗੈਰ ਵਿਗਿਆਨਕ ਕੰਮਾਂ ਨੂੰ ਨਾ ਕਰਨ ਦਾ ਵਾਅਦਾ ਕੀਤਾ।

*ਗੁਰਮੀਤ ਸਿੰਘ*

*ਸਕੱਤਰ, ਇਕਾਈ ਖਰੜ।*



***(ਸਫਾ 24 ਦੀ ਬਾਕੀ)***

ਵਿਚ ਹਰੇਕ ਵਿਅਕਤੀ ਦਾ ਚੇਹਰਾ ਅਤੇ ਜਾਣ ਪਹਿਚਾਣ ਕੰਪਿਊਟਰ ਵਿਚ ਕੈਦ ਹੋ ਜਾਵੇਗੀ ਅਤੇ ਕਿਸੇ ਵੀ ਵਿਅਕਤੀ ਨੂੰ ਕੇਵਲ ਇਹੀ ਦੱਸਣਾ ਹੋਵੇਗਾ ਕਿ ਅਪਰਾਧੀ ਦਾ ਰੰਗ ਰੂਪ ਕਿਹੋ ਜਿਹਾ ਹੈ। ਇੰਨਾਂ ਕਰਨ ਤੇ ਹੀ ਕੰਪਿਊਟਰ ਆਪਣੇ ਆਪ ਸਕਰੀਨ 'ਤੇ ਤੁਹਾਡੇ ਸਾਹਮਣੇ ਉਸ ਵਿਅਕਤੀ ਦੀ ਤਸਵੀਰ ਪੇਸ਼ ਕਰੇਗਾ। ਹਾਲੇ ਤੱਕ ਇਸ ਗੱਲ ਦਾ ਪਤਾ ਨਹੀਂ ਲਾਇਆ ਜਾ ਸਕਿਆ ਕਿ ਮਨੁੱਖੀ ਦਿਮਾਗ ਚੇਹਰਿਆਂ ਨੂੰ ਕਿਵੇਂ ਪਹਿਚਾਣਦਾ ਹੈ। ਵਿਗਿਆਨੀਆਂ ਨੂੰ ਪੂਰਾ ਵਿਸ਼ਵਾਸ਼ ਹੈ ਕਿ ਜਿਸ ਦਿਨ ਇਹ ਲੱਭ ਲਿਆ ਉਸ ਦਿਨ ਕੰਪਿਊਟਰ ਵਿਚ ਬਗੈਰ ਬੇਸਫੇਸ ਬਣਾਇਆਂ ਅਸੀਂ ਉਸ ਵਿਅਕਤੀ ਦਾ ਚੇਹਰਾ ਕੰਪਿਊਟਰ ਵਿਚ ਹੂਬਹੂ ਬਣਾ ਸਕਦੇ ਹਾਂ। ਬਸ ਤੁਹਾਨੂੰ ਉਸ ਵਿਅਕਤੀ ਦਾ ਰੰਗ ਰੂਪ / ਸ਼ਕਲ ਦੱਸਣ ਦੀ ਹੀ ਲੋੜ ਪਵੇਗੀ।

***('ਵਿਗਿਆਨ ਪ੍ਰਗਤੀ' ਵਿੱਚੋਂ ਧੰਨਵਾਦ ਸਹਿਤ)***

**ਹੱਡਬੀਤੀ**

ਬਚਪਨ ਵਿੱਚ ਮੈਂ ਆਪਣੇ ਮਾਮਾ ਜੀ ਤੋਂ ਬਹੁਤ ਡਰਦਾ ਸੀ ਕਿਉਂਕਿ ਉਹ ਅਕਸਰ ਮੈਨੂੰ ਕੁੱਟਦੇ ਰਹਿੰਦੇ ਸਨ। ਇੱਕ ਵਾਰ ਖੇਡਦੇ ਖੇਡਦੇ ਮੇਰੇ ਤੋਂ ਮਾਮਾ ਜੀ ਦੀ ਘੜੀ ਦਾ ਸ਼ੀਸ਼ਾ ਟੁੱਟ ਗਿਆ। ਮੈਂ ਮਾਮਾ ਜੀ ਤੋਂ ਡਰਦੇ ਡਰਦੇ ਉਹ ਘੜੀ ਚੁੱਕ ਕੇ ਨਾਲੀ ਵਿੱਚ ਸੁੱਟ ਦਿੱਤੀ ਤਾਂ ਜੋ ਪਤਾ ਨਾ ਲੱਗ ਸਕੇ ਕਿ ਮੇਰੇ ਤੋਂ ਸ਼ੀਸ਼ਾ ਟੁੱਟ ਗਿਆ ਹੈ। ਘੜੀ ਬਹੁਤ ਕੀਮਤੀ ਸੀ, ਇਸ ਲਈ ਮੇਰੀ ਨਾਨੀ ਸ਼ਹਿਰ ਦੇ ਮਸ਼ਹੂਰ ਜੋਤਸ਼ੀ ਪੰ. ਦੀਨਾ ਨਾਥ ਕੋਲ ਗਈ ਤਾਂ ਉਸ ਜੋਤਸ਼ੀ ਨੇ ਕਿਹਾ ਕਿ ਉਹ ਘੜੀ ਇੱਕ ਮੋਟੀ ਔਰਤ ਨੇ ਚੋਰੀ ਕੀਤੀ ਹੈ ਜੋ ਕਿ ਅਕਸਰ ਤੁਹਾਡੇ ਘਰ ਆਉਂਦੀ-ਜਾਂਦੀ ਰਹਿੰਦੀ ਹੈ। ਉਦੋਂ ਤੋਂ ਹੀ ਮੇਰਾ ਜੋਤਿਸ਼ ਤੋਂ ਭਰੋਸਾ ਉਠ ਗਿਆ।

***ਜਗਜੀਤ ਸਿੰਘ, ਖਰੜ***



## ਤੁਹਾਡੇ ਹੁੰਗਾਰੇ

o ਅਸੀਂ ਤਰਕਸ਼ੀਲ ਦੇ ਨਵੇਂ ਪਾਠਕ ਹਾਂ। ਸਾਡੀ ਸਹਿਪਾਠੀਆਂ ਨਾਲ ਬਹੁਤ ਬਹਿਸ ਹੁੰਦੀ ਕਿਉਂਕਿ ਉਹਨਾਂ ਦੇ ਵਿਚਾਰ ਵਹਿਮ ਭਰੇ ਹੁੰਦੇ ਹਨ। ਡਾ. ਹਰਬਾਗ ਨਾਲ ਮੁਲਾਕਾਤ ਵਧੀਆ ਲੱਗੀ।

A man is the architect of his own fate.

*ਮਨੋਜ ਵਰਮਾ (+2 ਮੈਡੀਕਲ)*

o ਅਸੀਂ ਕਾਫੀ ਸਮੇਂ ਤੋਂ ਤੁਹਾਡੇ ਦੁਆਰਾ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ 'ਤਰਕਸ਼ੀਲ ਕਿਤਾਬਾਂ ਪੜ੍ਹਦੇ ਆ ਰਹੇ ਹਾਂ। ਨਵੰਬਰ ਦਸੰਬਰ ਅੰਕ ਵਿਚ ਹਰੀਦੱਤ ਦੀ ਕਵਿਤਾ 'ਭਗਵਾਨ ਦੀ ਆਤਮਕਥਾ,' ਕਹਾਣੀ 'ਮੂੰਹ-ਖੁਰ' 'ਪੀਰਾਂ ਦੀ ਸ਼ਕਤੀ ਦੇ ਕਾਰੇ' ਅਤੇ ਪੁਨਰਜਨਮ ਦੀ ਕਹਾਣੀਆਂ ਝੂਠੀਆਂ ਨਿਕਲੀਆਂ ਆਦਿ ਸਮੱਗਰੀ ਪਸੰਦ ਆਈ।

*ਰਣਜੀਤ ਕੌਰ ਹੈਬਤਪੁਰ*

*ਐਸ. ਡੀ. ਕਾਲਜ ਫਾਰ ਵੂਮੈਨ, ਸੁਲਤਾਨਪੁਰ ਲੋਧੀ।*

o ਤਰਕਸ਼ੀਲ ਸਚਮੁੱਚ ਹੀ ਇੱਕ ਸਿਖਿਆਦਾਇਕ ਸੰਸਥਾ ਵਾਲਾ ਅਹਿਮ ਫਰਜ਼ ਅਦਾ ਕਰਦਾ ਆ ਰਿਹਾ ਹੈ। ਸਮਾਜਿਕ ਅਤੇ ਵਿਗਿਆਨਕ ਲੇਖਾਂ ਨਾਲ ਭਰਭੂਰ ਤਰਕਸ਼ੀਲ ਦਾ ਨਵੰਬਰ ਦਸੰਬਰ ਅੰਕ ਪੜਿਆ ਅਤੇ ਗਿਆਨਮਈ ਜਾਣਕਾਰੀ ਪ੍ਰਾਪਤ ਹੋਈ।

*ਮੁਹੰਮਦ ਸਲੀਮ (ਲੈਕਚਰਾਰ)*

*ਬਿੰਜੋ ਕੀ ਖੁਰਦ, ਮਲੇਰਕੋਟਲਾ*

o ਹਰੀ ਦੱਤ ਦੀ ਕਵਿਤਾ 'ਭਗਵਾਨ ਦੀ ਆਤਮਕਥਾ' ਮੂਰਤੀ ਪੂਜਾ ਤੇ ਕਰਾਰੀ ਚੋਣ ਸੀ। ਸੁਖਦਰਸ਼ਨ ਸ਼ਹਿਣਾ ਦੀ ਬ੍ਰਹਿਮੰਡ ਨਾਲ ਸਬੰਧਿਤ ਜਾਣਕਾਰੀ ਵਿਦਿਆਰਥੀਆਂ ਲਈ ਬਹੁਤ ਲਾਹੇਵੰਦ ਹੈ। ਤਰਕਸ਼ੀਲ ਸੁਸਾਇਟੀ ਬਰਤਾਨੀਆ ਦੀ ਸਥਾਪਨਾ ਚੰਗਾ ਉਦਮ ਹੈ। ਤੁਹਾਡੀ ਭੇਜੀ ਕਿਤਾਬ ਮੈਨੂੰ ਮਿਲ ਗਈ ਹੈ। ਧੰਨਵਾਦ।

*ਗੁਰਬਚਨ ਸਿੰਘ*

*ਡੀ. ਏ. ਵੀ. ਮਾਡਲ ਸਕੂਲ, ਖੰਨਾ*

*ਡਾ. ਅਮਰਜੀਤ ਪੁਆਰ, ਹਲੀਮਵਾਲਾ (ਫਿਰੋਜ਼ਪੁਰ)*

o ਬ੍ਰਹਿਮੰਡ ਬਾਰੇ ਜਾਣਕਾਰੀ ਗਿਆਨ ਭਰਭੂਰ ਸੀ। ਪਿੰਡ ਦੀ ਸੱਥ ਚੋਂ ਦਿਲਚਸਪ ਸੀ। 'ਟੈਲੀਵਿਜਨ ਤੇ ਅਖਬਾਰ ਰਾਹ ਦਰਸਾਵੇ ਕਿ ਰਾਹ ਭਟਕਾਵੇ' ਵਿਚ ਰਾਜਪਾਲ ਸਿੰਘ ਚੰਗੀ ਜਾਣਕਾਰੀ ਦਿੱਤੀ। ਡਾ. ਬਲਵੰਤ ਸਿੱਧੂ ਨੇ ਉਦਾਸੀ ਰੋਗ ਬਾਰੇ ਜੋ ਜਾਣਕਾਰੀ ਦਿੱਤੀ ਪਸੰਦ ਆਈ।

*ਹਰਪ੍ਰੀਤ ਸਿੰਘ, ਬਰਜਿੰਦਰਾ ਕਾਲਜ, ਫਰੀਦਕੋਟ,*

*ਸੰਤੋਖ ਸਿੰਘ ਸੋਖਾ ਕੰਧੋਲਾ (ਰੋਪੜ)*

o ਮੈਂ ਚਾਹੁੰਦਾ ਹਾਂ ਕਿ ਮੇਰੀ ਮੌਤ ਤੋ ਬਾਦ ਮੇਰੀ ਮ੍ਰਿਤਕ ਦੇਹ ਮੈਡੀਕਲ ਖੇਤਰ ਦੇ ਕੰਮ ਆਵੇ। ਮੇਰੀ ਉਮਰ 22-23 ਸਾਲ ਹੈ। ਚਾਹੇ ਮੇਰੀ ਮ੍ਰਿਤੂ ਅੱਜ ਹੋਵੇ ਚਾਹੇ 30 ਸਾਲ ਬਾਦ, ਮੈਂ ਚਾਹੁੰਦਾ ਕਿ ਅਗਰ ਮੈਂ ਦੁਰਘਟਨਾ ਗ੍ਰਸਤ ਨਾ ਹੋਇਆ ਤਾਂ ਮੇਰੀ ਇੱਛਾ ਹੈ ਕਿ ਮੇਰੀ ਮ੍ਰਿਤਕ ਦੇਹ ਮੈਡੀਕਲ ਵਿਦਿਆਰਥੀਆਂ ਦੇ ਕੰਮ ਆ ਸਕੇ।

*ਸੰਜੀਵ ਕੁਮਾਰ c/o ਤਰਸੇਮ ਸਿੰਘ*

*ਨੇੜੇ ਨਵੀਂ ਟੈਲੀਫੋਨ ਐਕਸਚੇਂਜ, ਧੂਰੀ।*

o ਨਵੰਬਰ ਦਸੰਬਰ ਅੰਕ ਮਿਲਿਆ। ਸੰਪਾਦਕੀ ਪੜੀ ਕਿ ਲੋਕ ਕਿਸ ਤਰ੍ਹਾਂ ਥਾਂ ਤੇ ਕਬਜਾ ਕਰਨ ਲਈ ਧਰਮ ਦਾ ਆਸਰਾ ਲੈਂਦੇ ਹਨ। ਉਦਾਸੀ ਰੋਗ ਤੇ ਮੂੰਹਖੁਰ ਬਾਰੇ ਚਰਚਾ ਚੰਗੀ ਲੱਗੀ। ਬਹੁਤ ਖੁਸ਼ੀ ਹੋਈ ਕਿ ਤਰਕਸ਼ੀਲ ਲਹਿਰ ਇੰਗਲੈਂਡ ਵਿਚ ਵੀ ਫੈਲ ਰਹੀ ਹੈ। ਸਵਾਲ ਜੁਆਬ ਦਾ ਕਾਲਮ ਸ਼ੁਰੂ ਕਰੋ।

*ਸੋਢੀ ਸਿੰਘ ਵਿਰਦੀ ਸਲੈਚਾਂ ਰੋਡ, ਸ਼ਾਹਕੋਟ।*

o ਮੈਂ ਪਹਿਲਾਂ ਕਾਫੀ ਅੰਧ-ਵਿਸ਼ਵਾਸ਼ੀ ਸੀ। ਮਲੇਰਕੋਟਲਾ ਚੌਂਕੀ ਭਰਨ ਜਾਂਦਾ ਸੀ ਪਰ 1992 ਵਿਚ ਬਰਗਾੜੀ 'ਚ ਹੋਏ ਤਰਕਸ਼ੀਲ ਮੇਲੇ ਨੇ ਮੇਰੀ ਜਿੰਦਗੀ 'ਚ ਨਵਾਂ ਮੋੜ ਲਿਆਂਦਾ। ਨਵੰਬਰ-ਦਸੰਬਰ ਅੰਕ ਵਿੱਚ 'ਤਾਰਿਆਂ ਗ੍ਰਹਿਾਂ ਅਤੇ ਅਕਾਸ਼-ਗੰਗਾਵਾਂ ਦੀ ਮਹਾਨ ਨਗਰੀ ਬ੍ਰਹਿਮੰਡ' 'ਪੀਰਾਂ ਦੀ ਸ਼ਕਤੀ ਦੇ ਕਾਰੇ' ਐਸ. ਬਰਜਿੰਦਰ ਦਾ ਲੇਖ 'ਪਿੰਡ ਦੀ ਸੱਥ ਚੋਂ' ਅਤੇ ਡਾ ਹਰਬਾਗ ਨਾਲ ਮੁਲਾਕਾਤ ਗਿਆਨ ਵਧਾਊ ਸੀ। ਤਰਕਸ਼ੀਲ ਸੁਸਾਇਟੀ ਬਰਤਾਨੀਆਂ ਦੀ ਸਥਾਪਨਾ ਸ਼ਲਾਘਾਯੋਗ ਕੰਮ ਹੈ।

*ਰਾਜਿੰਦਰ ਰਾਜੂ (ਬਰਗਾੜੀ)*

o 'ਟੈਲੀਵਿਜਨ ਅਤੇ ਅਖਬਾਰ ਰਾਹ ਦਰਸਾਵੇ ਕਿ ਰਾਹ ਭਟਕਾਵੇ' ਅੰਕ ਦੀ ਸਭ ਤੋਂ ਵਧੀਆ ਰਚਨਾ ਸੀ। ਡਾ. ਹਰਬਾਗ ਨਾਲ ਮੁਲਾਕਾਤ ਅਤੇ ਬ੍ਰਹਿਮੰਡ ਬਾਰੇ ਜਾਣਕਾਰੀ ਵੀ ਚੰਗੀ ਲੱਗੀ। ਸਮਾਜ ਨੂੰ ਚੰਗੇਰਾ ਬਣਾਉਣ ਲਈ ਅੱਜ ਤੋਂ ਹੀ ਯਤਨ ਆਰੰਭਣੇ ਚਾਹੀਦੇ ਹਨ।

*ਮਿਸ ਨਿਧੀ ਗੁਪਤਾ, ਟੈਗੋਰ ਕਾਲਜ, ਪਾਤੜਾਂ।*

o ਦੋ ਤਿੰਨ ਸਾਲਾਂ ਤੋਂ ਮੈਂ ਮੈਗਜੀਨ ਪੜ੍ਹ ਰਹੀ ਹਾਂ। ਮੇਰੀ ਸੋਚ ਕਾਫੀ ਬਦਲ ਗਈ ਹੈ। ਮੈਗਜੀਨ ਦਾ ਸਾਰਾ ਮੈਟਰ ਸ਼ਲਾਘਾ ਯੋਗ ਹੁੰਦਾ ਹੈ। ਡਾ. ਹਰਬਾਗ ਨਾਲ ਮੁਲਾਕਾਤ ਚੰਗੀ ਲੱਗੀ ਤਰਕਸ਼ੀਲਤਾ ਵਧੇ ਫੁੱਲੇ। ਪਿੰਡ ਦੀ ਸੱਥ ਚੋਂ ਬਹੁਤ ਵਧੀਆ ਹੁੰਦਾ ਹੈ।

*ਪਰਮਿੰਦਰ ਜੱਸਲ, ਮੁਹੱਲਾ ਡਿੱਬੀਪੁਰਾ (ਕੋਟਕਪੂਰਾ)*

○ ਸੁਖਦਰਸ਼ਨ ਸ਼ਹਿਣਾ ਦਾ ਲੇਖ ਤਾਰਿਆਂ, ਗ੍ਰਹਿਆਂ ਅਤੇ ਅਕਾਸ਼ ਗੰਗਾਵਾਂ ਦੀ ਮਹਾਨ ਨਗਰੀ ਬ੍ਰਹਿਮੰਡ ਚੰਗਾ ਸੀ। ਵਿਗਿਆਨਕ ਗਿਆਨ ਸਾਸ਼ਤਰ, ਸਾਧਾਂ ਸੰਤਾਂ ਦੇ ਟਰਿੱਕ, ਮੰਗਲ ਗ੍ਰਹਿ ਬਾਰੇ ਜਾਣਕਾਰੀ, ਹਰੀਦੱਤ ਦੀ 'ਭਗਵਾਨ ਦੀ ਆਤਮਕਥਾ' ਅਤੇ 'ਅਖਬਾਰ ਅਤੇ ਟੈਲੀਵਿਜਨ ਰਾਹ ਦਰਸਾਵੇ ਕਿ ਰਾਹ ਭਟਕਾਵੇ' ਚੰਗੇ ਲੇਖ ਸਨ।

*ਇਕਬਾਲ ਸਿੰਘ, ਭਦੌੜ*

*ਸੰਤ ਰਾਮ, ਏਅਰ-ਫੋਰਸ ਸਟੇਸ਼ਨ, ਭਿੱਸੀਆਣਾ (ਬਠਿੰਡਾ)*

○ ਬ੍ਰਹਿਮੰਡ ਬਾਰੇ ਜਾਣਕਾਰੀ ਗਿਆਨ ਵਧਾਊ ਸੀ। ਭਗਵਾਨ ਦੀ ਆਤਮਕਥਾ ਬਹੁਤ ਹੀ ਜ਼ਿਆਦਾ ਪਸੰਦ ਆਈ। ਕੇਸ ਰਿਪੋਰਟ 'ਪੀਰਾਂ ਦੀ ਸ਼ਕਤੀ ਦੇ ਕਾਰੇ' ਪਸੰਦ ਆਈ। ਪਿੰਡ ਦੀ ਸੱਥ ਚੋਂ ਤਾਂ ਇਉਂ ਲੱਗਦਾ ਹੈ ਜਿਵੇਂ ਕੇਵਲ ਮੇਰੇ ਲਈ ਲਿਖੀ ਹੋਵੇ।

*ਵਿਜੇ, ਬਠਿੰਡਾ ਰੋਡ, ਮੁਕਤਸਰ*

*ਜਰਨੈਲ ਖਹਿਰਾ, ਨੱਲ (ਜਲੰਧਰ)*

○ 'ਭਗਵਾਨ ਦੀ ਆਤਮਕਥਾ' ਦਿਲਚਸਪ ਸੀ। 'ਅਖਬਾਰ ਅਤੇ ਟੈਲੀਵਿਜਨ,' ਡਾ. ਹਰਬਾਗ ਨਾਲ ਕੀਤੀ ਮੁਲਾਕਾਤ, ਉਦਾਸੀ ਰੋਗ ਅਤੇ ਬ੍ਰਹਿਮੰਡ ਸਬੰਧੀ ਜਾਣਕਾਰੀ ਠੀਕ ਸੀ। ਤਰਕਸ਼ੀਲ ਸੁਸਾਇਟੀ ਬਰਤਾਨੀਆ ਦੀ ਸਰਗਰਮੀਆਂ ਪੜ੍ਹ ਕੇ ਜਿੱਤ ਪ੍ਰਾਪਤ ਕਰਨ ਜਿੰਨੀ ਖੁਸ਼ੀ ਹੋਈ।

ਗੁਰਮੇਲ, V.P.O. ਸ਼ਾਮ ਨਗਰੀ, ਅੰਮ੍ਰਿਤਸਰ।

○ ਨਵੰਬਰ ਦਸੰਬਰ ਦਾ ਤਰਕਸ਼ੀਲ ਪੜ੍ਹਿਆ। ਇਸ ਵਿਚ ਪਿੰਡ ਦੀ ਸੱਥ ਚੋਂ, ਬ੍ਰਹਿਮੰਡ ਬਾਰੇ ਜਾਣਕਾਰੀ ਆਸਤਿਕਤਾ ਤੋਂ ਨਾਸਤਿਕਤਾ ਵੱਲ ਲੇਖ ਵਧੀਆ ਸਨ। ਮਾਸਕ ਕਰ ਦਿਉਂ ਤਾਂ ਚੰਗਾ ਹੋਵੇਗਾ।

ਸਵਰਨ ਸਿੰਘ, ਟਹਿਣਾ (ਫਰੀਦਕੋਟ)

ਜਸਕਰਨ ਜੀਦਾ,

ਗੁਰੂ ਨਾਨਕ ਕਾਲਜ ਜੀ. ਟੀ. ਬੀ. ਗੜ੍ਹ।

○ ਟੀ. ਵੀ ਤੇ ਅਖਬਾਰ ਰਾਹ ਦਰਸਾਵੇ ਕਿ ਭਟਕਾਵੇ ਅਤੇ ਉਦਾਸੀ ਰੋਗ ਲੇਖ ਪਸੰਦ ਆਏ। ਬਰਤਾਨੀਆ ਵਿਚ ਸੋਸਾਇਟੀ ਕਾਇਮ ਕਰਕੇ ਬਹੁਤ ਵਧੀਆ ਕੰਮ ਕੀਤਾ ਹੈ ਵਧਾਈ ਦੇ ਪਾਤਰ ਓ।

*ਲਖਵਿੰਦਰ ਸਿੰਘ ਲਾਲੀ, ਸੂਬਾ ਸਿੰਘ ਵਿਲੋਂ*

*ਮੱਲੇ ਸ਼ਾਹ (ਫਿਰੋਜ਼ਪੁਰ)*

○ ਮੈਂ ਕੁਛ ਸਮੇਂ ਸੇ 'ਤਰਕਸ਼ੀਲ' ਪੜਤਾ ਆ ਰਹਾ ਹੂੰ। ਇਸਸੇ ਹਮੇਂ ਬਹੁਤ ਗਿਆਨ ਪ੍ਰਾਪਤ ਹੋਤਾ ਹੈ। ਮੁਝੇ ਮੈਗਜੀਨ ਕਾ ਬੜੀ ਬੇਸਬਰੀ ਸੇ ਇੰਤਜ਼ਾਰ ਰਹਤਾ ਹੈ। ਮੈਂ ਇਸ ਮੈਗਜੀਨ ਕੋ ਔਰ ਲੋਗੋਂ ਕੋ ਭੀ ਪੜਨੇ ਕੋ ਦੇਤਾ ਹੂੰ।

*ਅਸ਼ਵਨੀ ਘਈ, ਖੰਨਾ*

○ ਡਾ. ਸੁਭਾਸ਼ ਪਰਿਹਾਰ ਦੀ ਮੁਲਾਕਾਤ, ਸਾਧਾਂ ਦੇ ਟਰਿੱਕ ਅਤੇ ਰੱਬ ਤਰਕ ਦੀ ਕਸੌਟੀ ਤੇ ਬਹੁਤ ਪਸੰਦ ਆਏ ਸ੍ਰੀ ਬਲਵਿੰਦਰ ਬਰਨਾਲਾ ਬ੍ਰਿਟੇਨ ਦੇ ਭਾਰਤੀਆਂ ਨੂੰ ਤਰਕਸ਼ੀਲ ਸੋਚ ਦੇ ਲੜ ਲਾ ਕੇ ਆਏ ਹਨ। ਇਹ ਵਧੀਆ ਗੱਲ ਹੈ।

*ਸਤਪਾਲ ਢੱਡੇ, ਸ. ਹ. ਸ. ਢੱਡੇ (ਬਠਿੰਡਾ)*

*ਨਿਰਮਲਪ੍ਰੀਤ, ਭਾਈਰੂਪਾ (ਬਠਿੰਡਾ)*

○ ਆਪ ਜੀ ਨੇ ਸਰਗਰਮੀਆਂ ਵਾਲੇ ਕਾਲਮ ਨੂੰ ਕਾਲਮ ਨੂੰ ਸੰਕੇਤਕ ਬਣਾਕੇ ਰੱਖ ਦਿੱਤਾ ਹੈ। ਇਹ ਗੱਲ ਪਾਠਕਾਂ ਨੂੰ ਰਾਸ ਨਹੀਂ ਬੈਠਦੀ। ਆਪ ਇਸ ਕਾਲਮ ਨੂੰ ਪਹਿਲਾਂ ਵਾਂਗ ਹੀ ਖੁੱਲ੍ਹਾ ਡੁੱਲਾ ਲਿਖਣ ਦੀ ਆਗਿਆ ਜਾਰੀ ਰੱਖੋ। ਪਾਠਕ ਹਰ ਇਕਾਈ ਦੀਆਂ ਸਰਗਰਮੀਆਂ ਤੋਂ ਗਿਆਨ ਲੈਂਦੇ ਹਨ।

*ਚੌਧਰੀ ਪਵਨ ਕੁਮਾਰ ਰੱਤੋ*

*(ਫਤਿਹਗੜ ਸਾਹਿਬ)*

○ ਪੂਰਾ ਮਹੀਨਾ ਉਡੀਕ ਕਰਨ ਤੋਂ ਬਾਦ ਤਰਕਸ਼ੀਲ ਮਿਲਿਆ। ਡਾ. ਸੁਭਾਸ਼ ਪਰਿਹਾਰ ਦੀ ਮੁਲਾਕਾਤ ਵਧੀਆ ਲੱਗੀ। ਸਾਧਾਂ ਸੰਤਾਂ ਦੇ ਟਰਿੱਕ ਵੀ ਵਧੀਆ ਲੱਗੇ। ਮੈਂ ਇਹ ਸਾਰੇ ਪਰਿਵਾਰ ਦੇ ਮੈਂਬਰਾਂ ਨੂੰ ਪੜਕੇ ਸੁਣਾਉਂਦੀ ਹਾਂ ਅਤੇ ਨਾਲ ਨਾਲ ਉਹਨਾ ਨੂੰ ਸਮਝਾਉਂਦੀ ਵੀ ਹਾਂ।

*ਸਰਬਜੀਤ ਕੌਰ।*

○ ਇਕ ਸਾਲ ਤੋਂ ਮੈਗਜੀਨ ਪੜ੍ਹ ਰਿਹਾ ਹਾਂ। ਮੈਂ ਕੁਝ ਸੁਝਾਅ ਦੇਣੇ ਚਾਹੁੰਦਾ ਹਾਂ- ਮੈਗਜੀਨ ਦੇ ਸਫੇ ਵਧਾਏ ਜਾਣ ਕਿਉਂਕਿ ਇਹ ਦੋ ਮਹੀਨੇ ਬਾਦ ਛਪਦਾ ਹੈ। ਸੈਕਸ ਸਬੰਧੀ ਆਰਟੀਕਲ ਵੀ ਦੇਣੇ ਚਾਹੀਦੇ ਹਨ। ਸਵਾਲਾਂ ਜਵਾਬਾਂ ਦਾ ਸਿਲਾਸਿਲਾ ਲਗਾਤਾਰ ਜਾਰੀ ਰੱਖਿਆ ਜਾਵੇ ਤਾਂ ਜੋ ਇਨਸਾਨ ਆਪਣੇ ਮਨ ਦੀ ਜਗਿਆਸਾ ਸ਼ਾਂਤ ਕਰ ਸਕੇ।

*ਰੁਮੇਸ਼ ਕੁਮਾਰ ਓਥਪੁਰ*

*P.O. ਟਾਂਡਾ (ਹੁਸਿਆਰਪੁਰ)*

○ ਨਵੰਬਰ ਦਸੰਬਰ ਦਾ ਤਰਕਸ਼ੀਲ ਮਿਲਿਆ। ਇਸਦੀ ਹਰ ਇਕ ਸਤਰ ਅਤੇ ਸ਼ਬਦ ਪੜ੍ਹਨਯੋਗ ਅਤੇ ਸ਼ਲਾਘਾਯੋਗ ਹੈ, ''ਤਾਰਿਆਂ, ਗ੍ਰਹਿਆਂ ਅਤੇ ਅਕਾਸ਼ ਗੰਗਾਵਾਂ ਦੀ ਮਹਾਨ ਨਗਰੀ ਬ੍ਰਹਿਮੰਡ'' ਬਾਰੇ ਸੁਖਦਰਸ਼ਨ ਸ਼ਹਿਣਾ ਦਾ ਲੇਖ ਬੇਹੱਦ ਜਾਣਕਾਰੀ ਭਰਭੂਰ ਸੀ। ਕਿੰਨਾ ਚੰਗਾ ਹੋਵੇ ਕਿ 'ਤਰਕਸ਼ੀਲ' ਪੰਜਾਬ ਦੇ ਹਰ ਸਕੂਲ ਵਿਚ ਪਹੁੰਚੇ ਤਾਂ ਕਿ ਪੁੰਘਰਦੀ ਪੀੜੀ ਨੂੰ ਨਵੀਂ ਸੇਧ ਮਿਲ ਸਕੇ।

*ਡਾ. ਭੋਲਾ ਸਿੰਘ ਸਿੱਧੂ (ਪ੍ਰੋਫੈਸਰ ਸਰਜਰੀ)*

*ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ।*

●●●●●●●●●●●



# ਤਰਕਸ਼ੀਲ ਭਵਨ ਲਈ ਸਹਾਇਤਾ

**ਇਕਾਈ ਰੋਪੜ ਰਾਹੀਂ :-**

1. ਸ੍ਰੀ ਪਵਨ ਕੁਮਾਰ ਰੱਤੋਂ, ਕੋਠੀ ਨੰ: 71, ਗਿਆਨੀ ਜੈਲ ਸਿੰਘ ਨਗਰ, ਰੋਪੜ। 200/-
2. ਡਾ. ਅਸ਼ਵਨੀ ਕੁਮਾਰ 'ਬਿੱਟੂ' V.P.O ਮੀਆਂਪੁਰ, ਜ਼ਿਲ੍ਹਾ ਰੋਪੜ। 500/-
3. ਸ੍ਰੀ ਇੰਦਰਪਾਲ ਸਿੰਘ S/O ਸ੍ਰੀ ਧਰਮਿੰਦਰ ਸਿੰਘ, ਪਿੰਡ ਬਦਨਪੁਰ, ਤਹਿ: ਖਰੜ (ਰੋਪੜ) 200/-
4. ਸ੍ਰੀ ਹਰਜੀਤ ਸਿੰਘ S/O ਸ੍ਰੀ ਮਿਹਰ ਸਿੰਘ, ਪਿੰਡ ਬਲਰਾਮਪੁਰ, via ਬੇਲਾ, ਜ਼ਿਲ੍ਹਾ ਰੋਪੜ 100/-

**ਇਕਾਈ ਪਾਤੜਾਂ ਰਾਹੀ :-**

1. ਸ੍ਰੀ ਅਜੀਤ ਸਿੰਘ, V.P.O ਮੋਲਵੀਵਾਲਾ ਜ਼ਿਲ੍ਹਾ ਪਟਿਆਲਾ। 100/-
2. ਸ੍ਰੀ ਕਰਨੈਲ ਸਿੰਘ, V.P.O ਮੋਲਵੀ ਵਾਲਾ, ਜ਼ਿਲ੍ਹਾ - ਪਟਿਆਲਾ। 100/-
3. ਸ੍ਰੀ ਅੰਮ੍ਰਿਤ ਲਾਲ, ਧੂਹੜ, ਜਿਲ੍ਹਾ ਪਟਿਆਲਾ। 100/-
4. ਵੈਦ ਮੁਹੰਮਦ ਸਿੰਘ, ਪਾਤੜਾਂ ਮੰਡੀ, ਜਿਲ੍ਹਾ - ਪਟਿਆਲਾ 100/-
5. ਸ੍ਰੀ ਬਾਜ ਖਾਨ, V.P.O. ਹਾਮਝੜੀ, ਜਿਲ੍ਹਾ - ਪਟਿਆਲਾ। 100/-
6. ਸ੍ਰੀ ਸੁਖਦੇਵ ਸਿੰਘ, V.P.O. ਹਾਮਝੜੀ, ਜਿਲ੍ਹਾ - ਪਟਿਆਲਾ। 100/-
7. ਸ੍ਰੀ ਗੁਰਦੀਪ ਸਿੰਘ, ਠਰੂਆ, ਜਿਲ੍ਹਾ - ਪਟਿਆਲਾ। 100/-
8. ਸ੍ਰੀ ਸੁਖਬੀਰ ਸਿੰਘ, ਠਰੂਆ, ਜਿਲ੍ਹਾ - ਪਟਿਆਲਾ। 100/-
9. ਸ੍ਰੀ ਬਿੱਕਰ ਸਿੰਘ, ਪਾਤੜਾਂ, ਜਿਲ੍ਹਾ - ਪਟਿਆਲਾ। 100/-
10. ਸ੍ਰੀ ਰੇਸ਼ਮ ਲਾਲ, ਪਾਤੜਾਂ, ਜਿਲ੍ਹਾ - ਪਟਿਆਲਾ। 100/-

**ਇਕਾਈ ਜਗਰਾਓਂ ਰਾਹੀਂ**

1. ਸ੍ਰੀ ਸਰਬਜੀਤ ਸਿੰਘ, ਪਿੰਡ ਤੇ ਡਾਕ: ਦੌਧਰ, ਜਿਲ੍ਹਾ - ਮੋਗਾ। 200/-
2. ਸ੍ਰੀ ਜਗਤਾਰ ਸਿੰਘ S/O ਸ੍ਰੀ ਹਰਭਜਨ ਸਿੰਘ, ਪਿੰਡ ਤੇ ਡਾਕ : ਦੌਧਰ, ਜਿਲ੍ਹਾ - ਮੋਗਾ। 200/-
3. ਸ੍ਰੀ ਸੁਰਜੀਤ ਸਿੰਘ, ਪਿੰਡ ਤੇ ਡਾਕ : ਦੌਧਰ, ਜਿਲ੍ਹਾ - ਮੋਗਾ। 200/-
4. ਸ੍ਰੀ ਪੂਰਨ ਕਾਉਂਕੇ, ਪਿੰਡ ਤੇ ਡਾਕ : ਕਾਉਂਕੇ, ਜਿਲ੍ਹਾ - ਮੋਗਾ। 200/-

**ਇਕਾਈ ਗੜ੍ਹਸ਼ੰਕਰ ਰਾਹੀਂ**

1. ਸ੍ਰੀ ਪਰਮਿੰਦਰ ਸਿੰਘ, ਪਿੰਡ ਤੇ ਡਾਕ : ਇਬਰਾਹੀਮਪੁਰ, ਤਹਿ: ਗੜ੍ਹਸ਼ੰਕਰ, ਜਿਲ੍ਹਾ - ਹੁਸ਼ਿਆਰਪੁਰ। 100/-
2. ਸ੍ਰੀ ਗੁਰਪਾਲ ਸਿੰਘ, ਪਿੰਡ ਤੇ ਡਾਕ : ਚਾਹਲਪੁਰ, ਤਹਿ : ਗੜ੍ਹਸ਼ੰਕਰ, ਜਿਲ੍ਹਾ - ਹੁਸ਼ਿਆਰਪੁਰ। 100/-
3. ਸ੍ਰੀ ਦਿਲਬਾਗ ਸਿੰਘ S/O ਸ੍ਰੀ ਸੋਮਾ ਸਿੰਘ, ਪਿੰਡ ਤੇ ਡਾਕ : ਇਬਰਾਹੀਮਪੁਰ, ਜਿਲ੍ਹਾ - ਹੁਸ਼ਿਆਰਪੁਰ। 100/-
4. ਸ੍ਰੀ ਸੇਠੀ ਰਾਮ P.S.E.B. ਗੜ੍ਹਸ਼ੰਕਰ, ਜਿਲ੍ਹਾ - ਹੁਸ਼ਿਆਰਪੁਰ। 100/-
5. ਸ੍ਰੀ ਸੱਤਪਾਲ ਸਲੋਹ P.S.E.B. ਗੜ੍ਹਸ਼ੰਕਰ, ਜਿਲ੍ਹਾ - ਹੁਸ਼ਿਆਰਪੁਰ। 100/-
6. ਸ੍ਰੀ ਉਂਕਾਰ ਸਿੰਘ, ਪਿੰਡ ਤੇ ਡਾਕ : ਚਾਹਲਪੁਰ, ਤਹਿ : ਗੜ੍ਹਸ਼ੰਕਰ, ਜਿਲ੍ਹਾ - ਹੁਸ਼ਿਆਰਪੁਰ। 100/-
7. ਡਾ. ਜੋਗਿੰਦਰ ਸਿੰਘ, ਪਿੰਡ ਤੇ ਡਾਕ : ਕੁਲੇਵਾਲ, ਤਹਿ : ਗੜ੍ਹਸ਼ੰਕਰ, ਜਿਲ੍ਹਾ ਹੁਸ਼ਿਆਰਪੁਰ। 100/-
8. ਡਾ. ਤਰਸੇਮ ਲਾਲ M.D., ਪਿੰਡ ਤੇ ਡਾਕ : ਗੋਲੀਆਂ, ਤਹਿ. ਗੜ੍ਹਸ਼ੰਕਰ, ਜਿਲਾ ਹੁਸ਼ਿਆਰਪੁਰ। 100/-
9. ਡਾ. ਹਿੰਮਤ ਸਿੰਘ, ਪਿੰਡ ਤੇ ਡਾਕ : ਨੌਰਾ, ਤਹਿ : ਬੰਗਾ, ਜਿਲ੍ਹਾ : ਨਵਾਂ ਸ਼ਹਿਰ। 50/-

**ਇਕਾਈ ਸੁਧਾਰ ਰਾਹੀਂ**

1. ਮਾ. ਕਰਨੈਲ ਸਿੰਘ, ਪਿੰਡ ਤੇ ਡਾਕ : ਹੇਰਾਂ, ਜਿਲ੍ਹਾ : ਲੁਧਿਆਣਾ। 500/-
2. ਮਾ. ਧਰਮ ਸਿੰਘ, ਪਿੰਡ ਤੇ ਡਾਕ : ਸੁਜਾਪੁਰ, ਜਿਲ੍ਹਾ : ਲੁਧਿਆਣਾ। 500/-
3. ਡਾ. ਹਰਜਿੰਦਰ ਸਿੰਘ M.O. ਪਿੰਡ ਤੇ ਡਾਕ : ਬੱਸੀਆਂ, ਜਿਲ੍ਹਾ : ਲੁਧਿਆਣਾ। 500/-
4. ਸ੍ਰੀ ਆਜ਼ਾਦ ਸਿੰਘ, ਪਿੰਡ ਤੇ ਡਾਕ : ਬੱਸੀਆਂ, ਜਿਲ੍ਹਾ : ਲੁਧਿਆਣਾ। 500/-

**ਇਕਾਈ ਬਠਿੰਡਾ ਰਾਹੀਂ**

1. ਡਾ. ਕੇ. ਕੇ. ਸਿੰਗਲਾ, ਖੇਤੀ ਵਿਕਾਸ ਅਫ਼ਸਰ 200/-
2. ਸ੍ਰੀ ਪਰਸਾ ਸਿੰਘ ਗਿੱਲ, BPEO ਸੰਗਤ 100/-

3. ਸ੍ਰੀ ਭਜਨ ਸਿੰਘ, ਹੈਡ ਟੀਚਰ, ਸਰਕਾਰੀ ਪ੍ਰਾਇਮਰੀ ਸਕੂਲ, ਜੱਸੀ ਬਾਗ ਵਾਲੀ। 100/-
4. ਸ੍ਰੀ ਮਨਜੀਤ ਸਿੰਘ ਟੀਚਰ, ਸਰਕਾਰੀ ਪ੍ਰਾਇਮਰੀ ਸਕੂਲ, ਧੁੰਨੀਕੇ। 100/-
5. ਸ੍ਰੀ ਹਰਚਰਨ ਸਿੰਘ ਬਰਾੜ, ਸਰਕਾਰੀ ਪ੍ਰਾਇਮਰੀ ਸਕੂਲ, ਫੁੱਲੋਮਿੱਠੀ 100/-
6. ਬੇਬੀ ਨਵਦੀਪ ਕੌਰ ਪੁੱਤਰੀ ਸ. ਉੱਤਮ ਸਿੰਘ ਅਰੋੜਾ N.F.L. 100/-
7. ਸ੍ਰੀ ਪ੍ਰਿਤਪਾਲ ਸਿੰਘ, ਘੁੱਦਾ। 100/-

**ਸ੍ਰੀ ਨਛੱਤਰ ਸਿੰਘ, ਡਿਪਟੀ ਡਾਇਰੈਕਟਰ, ਸਮਾਜ ਭਲਾਈ ਵਿਭਾਗ, ਚੰਡੀਗੜ੍ਹ ਰਾਹੀਂ :**

1. ਸ੍ਰੀ ਭਾਰਤ ਭੂਸ਼ਨ ਸਹਾਇਕ, ਖੰਨਾ, ਜ਼ਿਲ੍ਹਾ : ਲੁਧਿਆਣਾ। 100/-
2. ਸ੍ਰੀਮਤੀ ਸੁਨੀਤਾ ਰਾਣੀ, ਖੰਨਾ, ਜ਼ਿਲ੍ਹਾ : ਲੁਧਿਆਣਾ। 100/-
3. ਸ੍ਰੀ ਦਰਸ਼ਨ ਸਿੰਘ, ਬੁਲਾਲਾ ਮੁਹੱਲਾ, ਸਮਰਾਲਾ ਰੋਡ, ਖੰਨਾ, ਜ਼ਿਲ੍ਹਾ : ਲੁਧਿਆਣਾ। 100/-
4. ਸ੍ਰੀਮਤੀ ਮਨਜੀਤ ਕੌਰ, ਪ੍ਰੇਮ ਸਿੰਘ ਸਟਰੀਟ, ਖੰਨਾ, ਜ਼ਿਲ੍ਹਾ : ਲੁਧਿਆਣਾ। 100/-
5. ਸ੍ਰੀਮਤੀ ਸਵਰਨ ਕੌਰ, ਬੁਲਾਲਾ ਮੁਹੱਲਾ, ਸਮਰਾਲਾ ਰੋਡ, ਖੰਨਾ, ਜ਼ਿਲ੍ਹਾ : ਲੁਧਿਆਣਾ। 100/-
6. ਸ੍ਰੀਮਤੀ ਕਮਲਜੀਤ ਕੌਰ, ਪਿੰਡ : ਘੁਡਾਣੀ, ਤਹਿ : ਪਾਇਲ, ਜ਼ਿਲ੍ਹਾ : ਲੁਧਿਆਣਾ। 100/-
7. ਸ੍ਰੀ ਰਘਬੀਰ ਸਿੰਘ, ਪਿੰਡ : ਘੁਡਾਣੀ ਖੁਰਦ, ਤਹਿ: ਪਾਇਲ, ਜ਼ਿਲ੍ਹਾ : ਲੁਧਿਆਣਾ। 100/-
8. ਸ੍ਰੀਮਤੀ ਪਾਸੋਵਤੀ, ਨੇੜੇ ਪਾਣੀ ਵਾਲੀ ਟੈਂਕੀ, ਖੰਨਾ, ਜ਼ਿਲ੍ਹਾ : ਲੁਧਿਆਣਾ। 100/-
9. ਸ੍ਰੀ ਮਨੋਹਰ ਲਾਲ, ਨੇੜੇ ਪਾਣੀ ਵਾਲੀ ਟੈਂਕੀ, ਖੰਨਾ, ਜ਼ਿਲ੍ਹਾ : ਲੁਧਿਆਣਾ। 100/-
10. ਸ੍ਰੀਮਤੀ ਹਰਜਿੰਦਰ ਕੌਰ, ਪਿੰਡ: ਨਰੈਣਗੜ੍ਹ, ਡਾਕ : ਇਕਲਾਹਾ, ਤਹਿ: ਖੰਨਾ, ਜ਼ਿਲ੍ਹਾ : ਲੁਧਿਆਣਾ। 100/-
11. ਸ੍ਰੀ ਮਹਿੰਦਰ ਸਿੰਘ, ਪਿੰਡ : ਨਰੈਣਗੜ੍ਹ, ਡਾਕ : ਇਕਲਾਹਾ, ਤਹਿ: ਖੰਨਾ, ਜ਼ਿਲ੍ਹਾ : ਲੁਧਿਆਣਾ। 100/-
12. ਸ੍ਰੀਮਤੀ ਜਸਬੀਰ ਕੌਰ, ਪਿੰਡ ਤੇ ਡਾਕ: ਬੇਲਾ, ਚਮਕੌਰ ਸਾਹਿਬ, ਜ਼ਿਲ੍ਹਾ : ਰੋਪੜ। 100/-
13. ਸ੍ਰੀ ਅਵਤਾਰ ਸਿੰਘ, ਪਿੰਡ ਤੇ ਡਾਕ : ਬੇਲਾ, ਚਮਕੌਰ ਸਾਹਿਬ, ਜ਼ਿਲ੍ਹਾ : ਰੋਪੜ 100/-
14. ਸ੍ਰੀਮਤੀ ਕ੍ਰਿਪਾਲ ਕੌਰ, ਪਿੰਡ ਤੇ ਡਾਕ : ਕੌੜੀ, ਤਹਿ : ਖੰਨਾ, ਜ਼ਿਲ੍ਹਾ : ਲੁਧਿਆਣਾ। 100/-
15. ਸ੍ਰੀ ਸ਼ੇਰ ਸਿੰਘ, ਪਿੰਡ ਤੇ ਡਾਕ : ਕੌੜੀ, ਤਹਿ: ਖੰਨਾ, ਜ਼ਿਲ੍ਹਾ : ਲੁਧਿਆਣਾ। 100/-
16. ਸ੍ਰੀ ਮਹਿੰਦਰ ਸਿੰਘ, ਮੋਹਾਲੀ, ਫੇਜ਼-4 ਜ਼ਿਲ੍ਹਾ : ਰੋਪੜ। 100/-
17. ਸ੍ਰੀਮਤੀ ਰਜਵੰਤ ਕੌਰ, ਪ੍ਰੇਮ ਸਿੰਘ ਸਟਰੀਟ, ਖੰਨਾ, ਜ਼ਿਲ੍ਹਾ : ਲੁਧਿਆਣਾ। 100/-
18. ਸ੍ਰੀ ਸੰਜੀਵ ਕੁਮਾਰ, ਪਿੰਡ ਤੇ ਡਾਕ : ਮੌਲੀ ਜਗਰਾਂ, ਜ਼ਿਲ੍ਹਾ : ਪਟਿਆਲਾ। 100/-
19. ਸ੍ਰੀ ਮਹਿੰਦਰ ਸਿੰਘ, ਪ੍ਰੇਮ ਸਿੰਘ ਸਟਰੀਟ, ਖੰਨਾ, ਜ਼ਿਲ੍ਹਾ : ਲੁਧਿਆਣਾ। 100/-
20. ਸ੍ਰੀ ਭੋਲਾ, ਪ੍ਰੇਮ ਸਿੰਘ ਸਟਰੀਟ, ਖੰਨਾ, ਜ਼ਿਲ੍ਹਾ : ਲੁਧਿਆਣਾ। 100/-
21. ਸ੍ਰੀ ਸ਼ੇਰ ਸਿੰਘ, ਪਿੰਡ : ਰੋਣੀ, ਤਹਿ : ਪਾਇਲ, ਜ਼ਿਲ੍ਹਾ : ਲੁਧਿਆਣਾ। 100/-
22. ਸ੍ਰੀ ਸਰਬਜੀਤ ਸਿੰਘ, ਪਿੰਡ : ਹਰਬੰਸ ਪੁਰਾ, ਤਹਿ : ਸਮਰਾਲਾ, ਜ਼ਿਲ੍ਹਾ : ਲੁਧਿਆਣਾ। 200/-
23. ਸਰਬਜੀਤ ਕੌਰ, ਪਿੰਡ : ਹਰਬੰਸਪੁਰਾ, ਤਹਿ : ਸਮਰਾਲਾ, ਜ਼ਿਲ੍ਹਾ : ਲੁਧਿਆਣਾ। 100/-
24. ਸ੍ਰੀ ਗੁਰਵੀਰ ਸਿੰਘ, ਪਿੰਡ : ਹਰਬੰਸਪੁਰਾ, ਤਹਿ : ਸਮਰਾਲਾ, ਜ਼ਿਲ੍ਹਾ : ਲੁਧਿਆਣਾ। 100/-
25. ਸ੍ਰੀ ਜੋਧ ਸਿੰਘ, ਪਿੰਡ : ਹਰਬੰਸਪੁਰਾ, ਤਹਿ : ਸਮਰਾਲਾ, ਜ਼ਿਲ੍ਹਾ : ਲੁਧਿਆਣਾ। 100/-
26. ਸ੍ਰੀ ਰੋਹਿਤ ਗੁਪਤਾ, ਅਮਲੋਹ ਰੋਡ, ਖੰਨਾ, ਜ਼ਿਲ੍ਹਾ : ਲੁਧਿਆਣਾ। 250/-
27. ਸ੍ਰੀ ਅਜੈ ਗੁਪਤਾ, ਅਮਲੋਹ ਰੋਡ, ਖੰਨਾ, ਜ਼ਿਲ੍ਹਾ : ਲੁਧਿਆਣਾ। 250/-
28. ਸ੍ਰੀ ਕੇ. ਸੀ. ਗੁਪਤਾ, ਅਮਲੋਹ ਰੋਡ, ਖੰਨਾ, ਜ਼ਿਲ੍ਹਾ : ਲੁਧਿਆਣਾ। 250/-
29. ਸ੍ਰੀ ਰਾਕੇਸ਼ ਕੁਮਾਰ, ਅਮਲੋਹ ਰੋਡ, ਖੰਨਾ, ਜ਼ਿਲ੍ਹਾ : ਲੁਧਿਆਣਾ। 250/-

**ਸ੍ਰੀ ਵਿਜੈ ਬੰਬੇਲੀ ਇਕਾਈ ਮਾਹਿਲਪੁਰ ਰਾਹੀਂ**

1. ਮਾ. ਕਸ਼ਮੀਰ ਸਿੰਘ, 699, ਟਿੱਬਾ ਸਾਹਿਬ, ਜ਼ਿਲ੍ਹਾ : ਹੁਸ਼ਿਆਰਪੁਰ। 500/-
2. ਸ੍ਰੀ ਮਦਨ ਮਹਾਜਨ, ਭੂਮੀ ਤੇ ਜਲ ਸੰਭਾਲ, ਮਾਹਿਲਪੁਰ, ਜ਼ਿਲ੍ਹਾ : ਹੁਸ਼ਿਆਰਪੁਰ। 100/-
3. ਸ੍ਰੀ ਹਰਜੀਤ ਸਿੰਘ ਸਰਵੇਅਰ, ਭੂਮੀ ਤੇ ਜਲ ਸੰਭਾਲ, ਮਾਹਿਲਪੁਰ, ਜ਼ਿਲ੍ਹਾ : ਹੁਸ਼ਿਆਰਪੁਰ। 100/-
4. ਫੋਰਥ ਕਲਾਸ, ਭੂਮੀ ਤੇ ਜਲ ਸੰਭਾਲ, ਮਾਹਿਲਪੁਰ, ਜ਼ਿਲ੍ਹਾ : ਹੁਸ਼ਿਆਰਪੁਰ। 100/-
5. ਬਾਬੂ ਧੰਨਾ ਰਾਮ ਮਾਹੀ ਜੀ, ਭੂਮੀ ਤੇ ਜਲ ਸੰਭਾਲ, ਮਾਹਿਲਪੁਰ, ਜ਼ਿਲ੍ਹਾ : ਹੁਸ਼ਿਆਰਪੁਰ। 100/-
6. ਸ੍ਰੀਮਤੀ ਅਮਕੇਸ਼ ਬੰਬੇਲੀ, ਜ਼ਿਲ੍ਹਾ ਤੇ ਡਾਕ : ਬੰਬੇਲੀ, ਜ਼ਿਲ੍ਹਾ : ਹੁਸ਼ਿਆਰਪੁਰ। 100/-



**ਸ੍ਰੀ ਦਲਬੀਰ ਕਟਾਣੀ ਕਲਾਂ (ਮੁੱਖ ਪ੍ਰਬੰਧਕ ਤਰਕਸ਼ੀਲ ਪ੍ਰਕਾਸ਼ਨ) ਰਾਹੀਂ**

1. ਇਕਬਾਲ ਸਿੰਘ $^{s}/_{o}$ ਸ੍ਰੀ ਮਲਕੀਤ ਸਿੰਘ, ਪਿੰਡ ਤੇ ਡਾਕ: ਖਾਸੀ ਕਲਾਂ, ਜ਼ਿਲ੍ਹਾ ਲੁਧਿਆਣਾ 500/-
2. ਪਿੰਡ ਬਿਲਾਸਪੁਰ, ਨੇੜੇ ਦੋਰਾਹਾ,ਜ਼ਿਲ੍ਹਾ ਲੁਧਿਆਣਾ ਵਿਖੇ, ਤਰਕਸ਼ੀਲ ਨਾਟਕ ਮੇਲੇ ਦੌਰਾਨ ਦੋ ਵਿਅਕਤੀਆਂ ਵਲੋਂ 200/-
3. ਪਿੰਡ ਭੜੀ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ, ਤਰਕਸ਼ੀਲ ਨਾਟਕ ਮੇਲੇ ਤੇ 100/-

**ਇਕਾਈ ਲੁਧਿਆਣਾ**

1. ਸਵ. ਨਿਰਭੈ ਸਿੰਘ, ਪਿੰਡ ਦੁਲੈ ਦੀ ਪਹਿਲੀ ਬਰਸੀ ਤੇ ਸਪੁਤਰੀ ਮਿਸ ਕਮਲਜੀਤ ਕੌਰ ਸ. ਹ. ਸ. ਦਾਦ ਜਿਲਾ ਲੁਧਿਆਣਾ ਵੱਲੋਂ (ਮਾ. ਭਜਨ ਸਿੰਘ ਰਾਹੀਂ) 500/-
2. ਸ੍ਰੀ ਬਲਵਿੰਦਰ ਸਿੰਘ ਮਾਡਲ ਟਾਊਨ ਲੁਧਿਆਣਾ 200/-
3. ਸ੍ਰੀ ਭਗਵੰਤ ਸਿੰਘ ਗਰੇਵਾਲ 158-B, ਰਾਜਗੁਰੂ ਨਗਰ ਲੁਧਿਆਣਾ 200/-

**ਹਰ ਮਹੀਨੇ ਨਿਯਮਤ ਤੌਰ ਤੇ ਸਹਾਇਤਾ ਦੇਣ ਵਾਲੇ ਸਾਥੀ**

1. ਸ੍ਰੀ ਅਸ਼ੋਕ ਕੁਮਾਰ, ਜ. ਸਕੱਤਰ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) 1000/-
2. ਸ੍ਰੀ ਦਲਬੀਰ, ਕਟਾਣੀ ਕਲਾਂ, ਮੁੱਖ ਪ੍ਰਬੰਧਕ, ਤਰਕਸ਼ੀਲ ਪ੍ਰਕਾਸ਼ਨ 1000/-
3. ਸ੍ਰੀ ਜਸਵੰਤ ਸਿੰਘ 'ਜੀਰਖ' ਪ੍ਰਧਾਨ ਇਕਾਈ ਲੁਧਿਆਣਾ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) 1000/-
4. ਸ੍ਰੀ ਨਿਰਮਲ ਸਿੰਘ, ਸਕੱਤਰ ਇਕਾਈ ਲੁਧਿਆਣਾ 1000/-
5. ਸ੍ਰੀਮਤੀ ਸੁਰਿੰਦਰ ਕੌਰ, ਸੀਨੀਅਰ ਸਹਾਇਕ, ਡਿਪਟੀ ਡਾਇਰੈਕਟਰ, ਤੇਲ ਬੀਜ, ਲੁਧਿਆਣਾ। 1000/-
6. ਸ੍ਰੀਮਤੀ ਮਨਜੀਤ ਕੌਰ, ਐਮ. ਐਮ. ਸੈਣੀ ਪਬਲਿਕ ਸਕੂਲ, ਲੁਧਿਆਣਾ। 400/-

**ਕਨੇਡਾ ਤੋਂ ਸਹਾਇਤਾ**

1. ਕਰਨੈਲ ਸਿੰਘ ਰਾਮੂਵਾਲੀਆ, ਪ੍ਰੀਤਮ ਮਾਣਕੀ, ਬਿੱਟੂ ਅਤੇ ਸਾਥੀਆਂ ਵੱਲੋਂ ਟੋਰਾਂਟੋ ਤੋਂ 300 $
2. ਜਗਪਾਲ ਸੰਧੂ ਐਡਮਿੰਟਨ 200 $
3. ਬਲਦੇਵ ਸਿੰਘ ਰਹਿੱਪਾ 40 $

## ਲਾਈਫ਼ ਮੈਂਬਰਸ਼ਿਪ

417. ਸ. ਹਰਕਮਲ ਸਿੰਘ ਗਰੇਵਾਲ $^{s}/_{o}$ ਸ. ਮਲਕੀਤ ਸਿੰਘ, ਪਿੰਡ ਤੇ ਡਾਕ: ਕੋਟਲਾ ਨੌਧ ਸਿੰਘ, ਜ਼ਿਲ੍ਹਾ : ਹੁਸ਼ਿਆਰਪੁਰ।
418. ਸ. ਜਗਦੇਵ ਸਿੰਘ ਜੱਗੀ $^{c}/_{o}$ ਜੱਗੀ ਇਲੈਕਟ੍ਰਿਕ ਵਰਕਸ, ਬਾਜਾਖਾਨਾ ਰੋਡ, ਭਦੌੜ, ਜ਼ਿਲ੍ਹਾ : ਸੰਗਰੂਰ।
419. ਸ. ਜਸਵੰਤ ਸਿੰਘ ਪੀ. ਸੀ. ਐਸ., ਐਸ. ਡੀ. ਐਮ. ਮੁਕਤਸਰ।
420. ਅਵਤਾਰ ਸਿੰਘ ਵਾਂਦਰ $^{s}/_{o}$ ਮਾ. ਚਾਨਣ ਸਿੰਘ, ਪਿੰਡ ਤੇ ਡਾਕ: ਵਾਂਦਰ ਡੋਡ, ਜ਼ਿਲ੍ਹਾ : ਮੋਗਾ।
421. ਲਖਵਿੰਦਰ ਸਿੰਘ ਧਾਲੀਵਾਲ $^{s}/_{o}$ ਸ੍ਰੀ ਲਾਭ ਸਿੰਘ, ਪਿੰਡ : ਕਾਦਰਾਬਾਦ, ਡਾਕ : ਕਲਬੁਰਛਾ, ਜ਼ਿਲ੍ਹਾ : ਪਟਿਆਲਾ।
422. ਸ੍ਰੀ ਅਮਰੀਕ ਸਿੰਘ $^{s}/_{o}$ ਸ੍ਰੀ ਅਜਮੇਰ ਸਿੰਘ, ਪਿੰਡ ਤੇ ਡਾਕ : ਸੁਖਣਵਾਲ, ਜ਼ਿਲ੍ਹਾ : ਫਰੀਦਕੋਟ।
423. ਸ੍ਰੀ ਤਰਨਜੀਤ ਸਿੰਘ, ਟੀ. ਐਸ. ਇਲੈਕਟ੍ਰਾਨਿਕਸ, ਰੇਲਵੇ ਰੋਡ, ਦੋਰਾਹਾ, ਜ਼ਿਲ੍ਹਾ : ਲੁਧਿਆਣਾ।
424. ਸ੍ਰੀ ਲਖਵੀਰ ਸਿੰਘ $^{s}/_{o}$ ਸ੍ਰੀ ਜੋਗਿੰਦਰ ਸਿੰਘ, ਪੱਤੀ ਮਾਲੋਂ, ਪਿੰਡ ਤੇ ਡਾਕ: ਮਹਿਰੋਂ, ਜ਼ਿਲ੍ਹਾ : ਮੋਗਾ।
425. ਮੁਕੰਦ ਸਿੰਘ $^{s}/_{o}$ ਸ੍ਰੀ ਸਰਵਣ ਸਿੰਘ, ਪਿੰਡ ਤੇ ਡਾਕ : ਮਹਿਰੋਂ, ਜ਼ਿਲ੍ਹਾ : ਮੋਗਾ।
426. ਸ੍ਰੀ ਗੁਰਦੀਪ ਸਿੰਘ $^{s}/_{o}$ ਸ੍ਰੀ ਮਹਿੰਦਰ ਸਿੰਘ, ਪਿੰਡ ਤੇ ਡਾਕ : ਮਹਿਰੋਂ, ਜ਼ਿਲ੍ਹਾ : ਮੋਗਾ।
427. ਮਿਸਤਰੀ ਛੋਟਾ ਸਿੰਘ $^{s}/_{o}$ ਸ੍ਰੀ ਮੇਹਰ ਸਿੰਘ, ਪਿੰਡ ਤੇ ਡਾਕ : ਮਹਿਰੋਂ, ਜ਼ਿਲ੍ਹਾ : ਮੋਗਾ।
428. ਸ੍ਰੀ ਬਲਵਿੰਦਰ ਸਿੰਘ $^{s}/_{o}$ ਸ੍ਰੀ ਪ੍ਰਤਾਪ ਸਿੰਘ, ਨੇੜੇ ਬਾਲਮੀਕ ਮੰਦਿਰ, ਪਿੰਡ ਤੇ ਡਾਕ : ਮਹਿਰੋਂ, ਜ਼ਿਲ੍ਹਾ : ਮੋਗਾ।
429. ਦਲੀਪ ਸਿੰਘ ਚੈਨਾ $^{s}/_{o}$ ਸ. ਪ੍ਰਤਾਪ ਸਿੰਘ, ਪਿੰਡ ਤੇ ਡਾਕ. ਚੈਨਾ, ਤਹਿ : ਜੈਤੋ, ਜ਼ਿਲ੍ਹਾ : ਫਰੀਦਕੋਟ।
430 ਸ੍ਰੀ ਰਾਜੇਸ਼ ਕੁਮਾਰ $^{s}/_{o}$ ਸ੍ਰੀ ਰਾਜ ਕੁਮਾਰ, ਪਿੰਡ ਤੇ ਡਾਕ. ਸਾਹੋ ਕੇ, ਜਿਲਾ ਮੋਗਾ।
431. ਭੋਲਾ ਸਿੰਘ $^{s}/_{o}$ ਗੁਰਦੇਵ ਸਿੰਘ, ਸੀਹੇਂ ਕਾ, ਪਿੰਡ ਤੇ ਡਾਕ : ਸੇਖਾ (ਬਰਨਾਲਾ)
432. ਨਰਦੇਵ ਸਿੰਘ ਕੁਲਾਰ, ਟਿੱਲਾ ਬਾਬਾ ਟਹਿਲ ਦਾਸ, ਸੇਖਾ (ਬਰਨਾਲਾ)
433. ਗੁਰਵਿੰਦਰ ਸਿੰਘ $^{s}/_{o}$ ਗੁਰਧਿਆਨ ਸਿੰਘ ਨੰਬਰਦਾਰ, ਡੇਅਰੀ ਵਾਲੇ, ਪੱਤੀ ਹਰੀ ਕੀ, ਪਿੰਡ ਤੇ ਡਾਕ : ਸੇਖਾ, (ਬਰਨਾਲਾ)
434. ਮਨਪ੍ਰੀਤ ਸਿੰਘ $^{s}/_{o}$ ਤੇਜਾ ਸਿੰਘ ਡਾਕਟਰ, ਪਿੰਡ ਤੇ ਡਾਕ : ਝਲੂਰ, via ਧੂਰੀ, ਬਰਨਾਲਾ
435 ਸਤਪਿੰਦਰ ਸਿੰਘ $^{s}/_{o}$ ਸ੍ਰੀ ਬਰਜਿੰਦਰ ਸਿੰਘ ਪਿੰਡ ਸੱਦੋਵਾਲ, ਡਾਕ. ਚੱਕ ਭਾਈ ਕਾ, ਤਹਿ. ਬਰਨਾਲਾ।
436. ਸ੍ਰੀ ਭਗਵੰਤ ਸਿੰਘ ਗਰੇਵਾਲ 158-B, ਰਾਜਗੁਰੂ ਨਗਰ ਲੁਧਿਆਣਾ
437. ਸ੍ਰੀ ਮੇਹਰ ਸਿੰਘ ਫੌਜੀ $^{s}/_{o}$ ਸ੍ਰੀ ਕਰਤਾਰ ਸਿੰਘ ਪਿੰਡ ਚੀਦੂ ਡਾਕ. ਮਾਡਵੀ, ਜਿਲਾ ਸੰਗਰੂਰ
438. ਸ੍ਰੀ ਬਲਜੀਤ ਸਿੰਘ ਗਿੱਲ $^{s}/_{o}$ ਸ੍ਰੀ ਭੂਰਾ ਸਿੰਘ ਗਿੱਲ, ਪਿੰਡ ਚੱਠਾ ਗੋਬਿੰਦਪੁਰਾ ਤਹਿ. ਸੁਨਾਮ, ਜਿਲਾ ਸੰਗਰੂਰ

## ਵਿਦੇਸ਼ ਤੋਂ ਲਾਈਫ ਮੈਂਬਰਸ਼ਿਪ

1. Surinder Brar, 982, Dominion St., Winnipeg, Canada-R3G 2PI
2. Kamal Gill, Jae Gergarden, 102 A-I, 2791-Dragor, Denmark.
3. Harnek Brar, 172-Kurt Avenue, Winnipeg, Manitoba, Canada - R2R IN5

## ਸਹਾਇਤਾ

1. ਨਰਿੰਦਰ ਕੌਰ, 186-L, B.R.S. ਨਗਰ, ਲੁਧਿਆਣਾ ਵੱਲੋਂ ਬੇਟੀ ਦੇ ਜਨਮ ਦਿਨ ਦੀ ਖੁਸ਼ੀ ਵਿੱਚ 100/-
2. ਅਮਰਜੀਤ ਸਿੰਘ, ਕੇਂਦਰੀ ਵਿਦਿਆਲਿਆ, ਏਅਰ ਫੋਰਸ ਸਟੇਸ਼ਨ, ਭਿੱਸੀਆਣਾ, (ਵਿਰਕ ਕਲਾਂ) ਵੱਲੋਂ 51/-
3. ਸੱਤਪਾਲ ਸਿੰਘ ਵੀ. ਸੀ., ਰੁਮਾਣਾ ਵੱਲੋਂ ਆਪਣੀ ਲੜਕੀ ਦੀ ਖੁਸ਼ੀ ਵਿੱਚ। 100/-

## ਵਿਸ਼ੇਸ਼ ਧੰਨਵਾਦ

☼ ਤਰਲੋਚਨ ਸਿੰਘ ਤਰਨਤਾਰਨ, ਜੋ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਹਾਲੇ ਮੈਂਬਰ ਵੀ ਨਹੀਂ ਹਨ, ਨੇ ਇਨ੍ਹਾਂ ਵਿਚਾਰਾਂ ਨੂੰ ਘਰ ਘਰ ਪਹੁੰਚਾਉਣ ਲਈ ਤਰਕਸ਼ੀਲ ਮੈਗਜ਼ੀਨ ਦੇ 50 ਚੰਦੇ ਕੱਟੇ ਹਨ।

☼ ਤਰਕਸ਼ੀਲ ਪਰਚੇ ਦੇ ਪਾਠਕ ਸੁਰਜੀਤ ਸਿੰਘ ਰੋਡੇ ਜੋ ਕਿ ਕਲਕੱਤਾ ਵਿਖੇ ਕਾਰੋਬਾਰ ਕਰਦੇ ਹਨ ਨੇ ਕਲਕੱਤਾ ਤੋਂ ਤਰਕਸ਼ੀਲ ਭਵਨ ਲਈ 8000 ਰੁਪਏ ਇਕੱਠੇ ਕਰ ਕੇ ਭੇਜੇ ਹਨ। (ਇਥੋਂ ਸਹਾਇਤਾ ਭੇਜਣ ਵਾਲੇ ਸੱਜਣਾਂ ਦੀ ਸੂਚੀ ਅਗਲੇ ਅੰਕ ਵਿੱਚ ਪ੍ਰਕਾਸ਼ਿਤ ਕੀਤੀ ਜਾਵੇਗੀ।)

ਅਦਾਰਾ ਤਰਕਸ਼ੀਲ ਇਹਨਾਂ ਦੋਹਾਂ ਸੱਜਣਾਂ ਦਾ ਧੰਨਵਾਦੀ ਹੈ।

## ਸਾਲਾਨਾ ਡੈਲੀਗੇਟ ਇਜਲਾਸ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਸਾਲਾਨਾ ਡੈਲੀਗੇਟ ਇਜਲਾਸ 17-18 ਜਨਵਰੀ ਨੂੰ ਆਰ. ਐਸ. ਮਾਡਲ ਸਕੂਲ, ਸ਼ਾਸਤਰੀ ਨਗਰ, ਮਾਡਲ ਟਾਊਨ, ਲੁਧਿਆਣਾ ਵਿਖੇ ਹੋ ਰਿਹਾ ਹੈ। ਇਸ ਸਬੰਧ ਵਿੱਚ ਸਾਰੀਆਂ ਇਕਾਈਆਂ ਆਪਣੀ ਚੋਣ ਅਤੇ ਡੈਲੀਗੇਟ/ਦਰਸ਼ਕਾਂ ਦੀ ਗਿਣਤੀ 10 ਜਨਵਰੀ ਤੱਕ ਸੂਬਾ ਦਫ਼ਤਰ ਪਹੁੰਚਦੀ ਕਰਨ।

## ਤੁਸੀਂ ਕੀ ਜਾਣਦੇ ਹੋ ?

1. ਧਰਤੀ ਦੀ ਪੇਪੜੀ (Earth crust) ਵਿੱਚ ਸਭ ਤੋਂ ਵੱਧ ਮਾਤਰਾ ਵਿੱਚ ਕਿਹੜੀ ਧਾਤ ਮਿਲਦੀ ਹੈ ?
2. ਨਿੰਬੂ ਜਾਤੀ ਦੇ ਫਲਾਂ ਵਿੱਚ ਕਿਹੜਾ ਵਿਟਾਮਿਨ ਹੁੰਦਾ ਹੈ?
3. ਧਰਤੀ ਤੋਂ ਕਿਸੇ ਵਸਤੂ ਨੂੰ ਪੁਲਾੜ ਵਿੱਚ ਪਹੁੰਚਾਉਣ ਲਈ ਘੱਟੋ ਘੱਟ ਕਿੰਨੀ ਗਤੀ ਦੇਣ ਦੀ ਲੋੜ ਹੁੰਦੀ ਹੈ ?
4. ਕੀ ਕੋਈ ਅਜਿਹਾ ਤੱਤ ਹੈ ਜਿਸ ਦੇ ਪ੍ਰਮਾਣੂ ਵਿੱਚ ਕੋਈ ਨਿਊਟਰਾਨ ਨਾ ਹੋਵੇ ?
5. ਕੁਲਫ਼ੀਆਂ/ਆਈਸਕ੍ਰੀਮ ਜਮਾਉਣ ਲਈ ਦੁਕਾਨਦਾਰ ਬਰਫ਼ ਅਤੇ ਲੂਣ ਦਾ ਮਿਸ਼ਰਣ ਕਿਉਂ ਵਰਤਦੇ ਹਨ ਅਤੇ ਇਸਦਾ ਤਾਪਮਾਨ ਕਿੰਨੇ ਡਿਗਰੀ ਸੈਲਸੀਅਸ ਹੁੰਦਾ ਹੈ ?
6. ਧਰਤੀ ਤੋਂ ਅਕਾਸ਼ ਨੀਲਾ ਦਿਖਾਈ ਦਿੰਦਾ ਹੈ, ਚੰਦਰਮਾ ਤੋਂ ਅਕਾਸ਼ ਕਿਹੋ ਜਿਹਾ ਦਿਖਾਈ ਦਿੰਦਾ ਹੈ ?
7. ਉੱਚੇ ਪਹਾੜਾਂ ਤੇ ਜਾਣ ਸਮੇਂ ਅਕਸਰ ਨਕਸੀਰ ਕਿਉਂ ਫੁੱਟਦੀ ਹੈ ?
8. ਟੈਲੀਫ਼ੋਨ ਦੀ ਕਾਢ ਕਿਸ ਨੇ ਕੱਢੀ ਸੀ ?
9. ਬਿਜਲੀ ਦੇ ਬਲਬ ਵਿੱਚ ਕਿਹੜੀ ਗੈਸ ਭਰੀ ਹੁੰਦੀ ਹੈ ਅਤੇ ਕਿਉਂ ?
10. ਧਰਤੀ ਦੇ ਦੋਹਨਾਂ ਧਰੁਵਾਂ ਉਪਰ ਬਾਹਰੋਂ ਦੇਖਿਆਂ ਬਰਫ਼ ਹੀ ਬਰਫ਼ ਦਿਖਾਈ ਦਿੰਦੀ ਹੈ। ਪਰ ਇੱਕ ਧਰੁਵ ਤੇ ਇਹ ਬਰਫ਼ ਠੋਸ ਧਰਤੀ ਦੇ ਉਪਰ ਜੰਮੀ ਹੋਈ ਹੈ ਜਦ ਕਿ ਦੂਸਰੇ ਧਰੁਵ ਤੇ ਸਮੁੰਦਰ ਹੀ ਜੰਮਿਆ ਹੋਇਆ ਹੈ। ਕਿਹੜੇ ਧਰੁਵ 'ਤੇ ਬਰਫ਼ ਹੇਠਾਂ ਠੋਸ ਧਰਤੀ ਹੈ ਅਤੇ ਧਰਤੀ ਦੇ ਉਸ ਟੁਕੜੇ ਦਾ ਨਾਮ ਕੀ ਹੈ ?

ਇਨ੍ਹਾਂ ਸਵਾਲਾਂ ਦੇ ਜਵਾਬ 31 ਜਨਵਰੀ ਤੱਕ ਸੰਪਾਦਕ ਤਰਕਸ਼ੀਲ, ਪੋਸਟ ਬਾਕਸ ਨੰ : 34, ਕੋਟਕਪੂਰਾ ਦੇ ਐਡਰੈਸ ਤੇ ਭੇਜੋ। ਐਡਰੈਸ ਲਈ ਨਾਲ ਦਿੱਤਾ ਕੂਪਨ ਚਿਪਕਾਇਆ ਜਾਵੇ।

**ਤੁਸੀਂ ਕੀ ਜਾਣਦੇ ਹੋ ?**
C/o ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ : 34
ਕੋਟਕਪੂਰਾ - 151204



## ਤੁਸੀਂ ਕੀ ਜਾਣਦੇ ਸੀ

ਇਸ ਕਾਲਮ ਤਹਿਤ ਪਿਛਲੇ ਅੰਕ ਵਿੱਚ ਪੁੱਛੇ ਗਏ ਸਵਾਲਾਂ ਦੇ ਜਵਾਬ ਭੇਜਣ ਵਾਲੇ ਬੱਚਿਆਂ ਵਿਚੋਂ 7.5 ਜਾਂ ਇਸਤੋਂ ਵੱਧ ਅੰਕ ਪ੍ਰਾਪਤ ਕਰਨ ਵਾਲੇ ਬੱਚਿਆਂ ਦੇ ਨਾਮ ਮੈਰਿਟ ਅਨੁਸਾਰ ਛਾਪੇ ਜਾ ਰਹੇ ਹਨ। ਇਹ ਸੂਚੀ ਬਨਾਉਣ ਸਮੇਂ ਇਕੋ ਜਿਹੇ ਅੰਕ ਪ੍ਰਾਪਤ ਕਰਨ ਵਾਲੇ ਬੱਚਿਆਂ ਵਿਚੋਂ ਹੇਠਲੀ ਸ਼੍ਰੇਣੀ ਦੇ ਬੱਚੇ ਨੂੰ ਵੱਡੀ ਸ਼੍ਰੇਣੀ ਦੇ ਬੱਚੇ ਨਾਲੋਂ ਪਹਿਲਾਂ ਰੱਖਿਆ ਜਾਂਦਾ ਹੈ। ਇਹ ਠੀਕ ਹੈ ਕਿ ਜਦ ਇਹ ਪ੍ਰਤੀਯੋਗਤਾ ਸ਼ੁਰੂ ਕੀਤੀ ਗਈ ਸੀ ਤਾਂ ਇਸਨੂੰ ਦਸਵੀਂ ਸ਼੍ਰੇਣੀ ਤੱਕ ਦੇ ਵਿਦਿਆਰਥੀਆਂ ਲਈ ਹੀ ਰੱਖਿਆ ਗਿਆ ਸੀ। ਪਰ ਇਸ ਵਿੱਚ ਭਾਗ ਲੈਣ ਦੇ ਇੱਛਕ +1 ਅਤੇ +2 ਜਮਾਤਾਂ ਦੇ ਵਿਦਿਆਰਥੀਆਂ ਦੀ ਵੱਡੀ ਗਿਣਤੀ ਨੂੰ ਦੇਖਦੇ ਹੋਏ ਇਸਨੂੰ +2 ਤੱਕ ਖੁਲ੍ਹਾ ਕਰ ਦਿੱਤਾ ਗਿਆ ਸੀ।

ਪੁੱਛੇ ਗਏ ਸਵਾਲਾਂ ਦਾ ਪੱਧਰ ਆਮ ਤੌਰ ਤੇ ਦਸਵੀਂ ਤੱਕ ਦਾ ਹੀ ਰੱਖਿਆ ਜਾਂਦਾ ਹੈ। ਇਹਨਾਂ ਵਿਚੋਂ 6-7 ਸਵਾਲ ਛੇਵੀਂ ਤੋਂ ਦਸਵੀਂ ਤੱਕ ਦੀਆਂ ਕਿਤਾਬਾਂ ਵਿੱਚ ਦਿੱਤੀ ਜਾਣਕਾਰੀ ਤੇ ਹੀ ਆਧਾਰਿਤ ਹੁੰਦੇ ਹਨ ਜਦ ਕਿ 3-4 ਸਵਾਲ ਆਮ ਜਾਣਕਾਰੀ ਦੇ ਹੁੰਦੇ ਹਨ। ਇਸਦਾ ਮਕਸਦ ਇਹ ਹੈ ਕਿ ਬੱਚੇ ਸਿਲੇਬਸ ਦੀਆਂ ਕਿਤਾਬਾਂ ਤੋਂ ਬਾਹਰੀ ਗਿਆਨ ਹਾਸਲ ਕਰਨ ਵੱਲ ਵੀ ਰੁਚਿਤ ਹੋਣ।

ਹਰ ਬੱਚੇ ਲਈ ਇਹ ਜ਼ਰੂਰੀ ਹੈ ਕਿ ਉਹ ਆਪਣੀ ਸ਼੍ਰੇਣੀ ਅਤੇ ਸਕੂਲ ਦਾ ਨਾਮ ਜ਼ਰੂਰ ਲਿਖੇ।

ਸਾਨੂੰ ਅਫ਼ਸੋਸ ਹੈ ਕਿ ਇਸ ਵਾਰ ਦੋ ਬੱਚੇ, ਜਿਨ੍ਹਾਂ ਨੇ 8.8 ਤੇ 7.5 ਅੰਕ ਪ੍ਰਾਪਤ ਕੀਤੇ ਸਨ, ਉਨ੍ਹਾਂ ਦੇ ਨਾਮ ਨਹੀਂ ਦਿੱਤੇ ਜਾ ਸਕੇ ਕਿਉਂਕਿ ਇਹਨਾਂ ਬੱਚਿਆਂ ਨੇ ਉਤਰ ਵਾਲੇ ਕਾਗਜ਼ ਉਪਰ ਆਪਣਾ ਨਾਮ ਪਤਾ ਕੁਝ ਨਹੀਂ ਲਿਖਿਆ ਸੀ। ਸੋ ਜਵਾਬ ਭੇਜਣ ਸਮੇਂ ਆਪਣਾ ਨਾਮ, ਸ਼੍ਰੇਣੀ ਅਤੇ ਪਤਾ ਆਦਿ ਲਿਖਣਾ ਨਾ ਭੁੱਲਿਆ ਜਾਵੇ। ਲਿਫ਼ਾਫ਼ੇ ਜਾਂ ਕਾਰਡ ਉਪਰ ਐਡਰੈਸ ਵਾਲੀ ਥਾਂ ਤੇ ਸਵਾਲਾਂ ਨਾਲ ਦਿੱਤਾ ਕੂਪਨ ਕੱਟ ਕੇ ਜ਼ਰੂਰ ਚਿਪਕਾਇਆ ਜਾਵੇ। ਇਸ ਵਾਰ 7.5 ਤੋਂ ਵੱਧ ਅੰਕ ਹਾਸਲ ਕਰਨ ਵਾਲੇ ਬੱਚਿਆਂ ਦੀ ਸੂਚੀ :-

1. ਆਸ਼ੀਸ਼ ਬਾਹੀਆ, +1 (ਮੈਡੀਕਲ), ਰਾਮਪੁਰਾਫੂਲ।
2. ਸ਼ਿਵਾਨੀ ਬਾਹੀਆ, ਸ਼੍ਰੇਣੀ ਛੇਵੀਂ, ਰਾਮਪੁਰਾਫੂਲ।
3. ਸੰਦਲਜੋਤ ਕੌਰ 'ਜਯੋਤੀ', ਸ਼੍ਰੇਣੀ ਛੇਵੀਂ, ਮੰਡਵਾਲਾ (ਫਰੀਦਕੋਟ)
4. ਸਨੇਹਪਾਲ ਸਿੰਘ, ਸ਼੍ਰੇਣੀ ਛੇਵੀਂ, ਸਿਵਲ ਸਟੇਸ਼ਨ ਬਠਿੰਡਾ।
5. ਅੰਕੁਰ, ਸ਼੍ਰੇਣੀ ਸੱਤਵੀਂ, ਧੂਰੀ।
6. ਭਾਰਤ ਭੂਸ਼ਨ ਅਸੀਜਾ, ਮੰਡੀ ਲਾਧੂਕਾ (ਫਿਰੋਜ਼ਪੁਰ)
7. ਸੰਦੀਪ ਕੁਮਾਰ, ਪਿੰਡ ਫਤਿਹਗੜ੍ਹ (ਫਿਰੋਜ਼ਪੁਰ)
8. ਸ਼ਮਸ਼ੇਰ ਸਿੰਘ, ਪਿੰਡ ਤਿੰਮੋਵਾਲ (ਅੰਮ੍ਰਿਤਸਰ)
9. ਅਮਨਦੀਪ ਸਿੰਘ, ਸ. ਹ. ਸ. ਮੀਰਪੁਰ ਕਲਾਂ (ਮਾਨਸਾ)
10. ਅਨੀਰੁਧ ਸ਼ਰਮਾ, ਸ਼੍ਰੇਣੀ ਅੱਠਵੀਂ, ਮਹਿਤਪੁਰ (ਜਲੰਧਰ)
11. ਕਿਰਨਜੀਤ ਕੌਰ, ਸ਼੍ਰੇਣੀ ਦਸਵੀਂ, ਸ.ਹ.ਸ.ਕੁਰੜ (ਸੰਗਰੂਰ)
12. ਕ੍ਰਿਸ਼ਨ ਕੁਮਾਰ, ਸ਼੍ਰੇਣੀ ਦਸਵੀਂ, ਐਸ.ਡੀ.ਮਾਡਲ ਸਕੂਲ ਮਹਿਤਪੁਰ
13. ਰਜਿੰਦਰ ਸਿੰਘ ਧਾਲੀਵਾਲ, ਸ਼੍ਰੇਣੀ+2, ਤਰਖਾਣਵਾਲਾ (ਮੁਕਤਸਰ)
14. ਨਵਜੋਤ ਕੁਮਾਰੀ, ਐਲ.ਆਰ.ਐਮ. ਕਾਲਜ, ਜਗਰਾਉਂ।
15. ਸਵਰਨ ਸਿੰਘ, +2, ਟਹਿਣਾ (ਫਰੀਦਕੋਟ)

'ਤਰਕਸ਼ੀਲ' ਦੇ ਪਿਛਲੇ ਅੰਕ ਵਿੱਚ ਪੁੱਛੇ ਗਏ ਸਵਾਲਾਂ ਦੇ ਜਵਾਬ ਹੇਠ ਲਿਖੇ ਅਨੁਸਾਰ ਹੈ।

1. ਧਰਤੀ ਦਾ ਘੇਰਾ (ਭੂ-ਮੱਧ ਰੇਖਾ ਤੋਂ) 40,067 ਕਿਲੋਮੀਟਰ ਹੈ।
2. ਚੰਦ ਉਤੇ ਸਭ ਤੋਂ ਪਹਿਲਾਂ ਪੈਰ ਧਰਤਨ ਵਾਲਾ ਮਨੁੱਖ ਅਮਰੀਕਾ ਦਾ ਨੀਲ ਆਰਮਸਟਰੋਂਗ (Neil Armstrong) ਸੀ ਅਤੇ ਇਹ ਇਤਿਹਾਸਕ ਘਟਨਾ 21 ਜੁਲਾਈ, 1969 ਨੂੰ ਵਾਪਰੀ।
3. ਥੋੜ੍ਹੀ ਦੂਰੀ ਲਈ ਸਭ ਤੋਂ ਤੇਜ਼ ਦੌੜ ਸਕਣ ਵਾਲਾ ਜਾਨਵਰ ਚੀਤਾ ਹੈ ਜਿਸਦੀ ਵੱਧ ਤੋਂ ਵੱਧ ਚਾਲ 96 ਕਿ. ਮੀ./ਘੰਟਾ ਹੁੰਦੀ ਹੈ।
4. ਹੁਣ ਤੀਕ ਦੀ ਜਾਣਕਾਰੀ ਮੁਤਾਬਿਕ ਪ੍ਰਿਥਵੀ ਉਪਰ ਜੰਤੂਆਂ ਦੀ ਲੱਗਭੱਗ 12 ਲੱਖ ਅਤੇ ਪੌਦਿਆਂ ਦੀਆਂ 5 ਲੱਖ ਕਿਸਮਾਂ (species) ਹਨ।
5. ਅੰਡੇ ਦੀ ਜਰਦੀ ਵਿੱਚ ਚਰਬੀ ਅਤੇ ਸਫ਼ੈਦੀ ਵਿੱਚ ਪ੍ਰੋਟੀਨ ਹੁੰਦੀ ਹੈ।
6. ਲੋਹੇ ਦਾ ਦਰਜਾ ਪਿਘਲਾਉ 1535° ਹੈ।
7. ਵੇਲ ਚਾਹੇ ਹਵਾ ਵਿੱਚ ਸਾਹ ਲੈਂਦੀ ਹੈ ਪਰ ਪਾਣੀ ਵਿੱਚੋਂ ਬਾਹਰ ਹੋ ਜਾਣ ਤੇ ਇਸਦੇ ਆਪਣੇ ਭਾਰ ਹੇਠ ਹੀ ਇਸਦੇ ਅੰਦਰੂਨੀ ਅੰਗ ਫਿਸ ਜਾਂਦੇ ਹਨ ਅਤੇ ਜਿਸ ਕਾਰਣ ਇਹ ਮਰ ਜਾਂਦੀ ਹੈ।
8. ਬਿਜਲੀ ਦੇ ਬਲਬ ਦੀ ਕਾਢ ਥਾਮਸ ਅਲਵਾ ਐਡੀਸਨ ਨੇ ਕੱਢੀ।
9. ਘਰਾਂ ਵਿੱਚ ਵਰਤੀ ਜਾਂਦੀ ਗੈਸ L.P.G. ਰਸਾਇਣਕ ਪੱਖੋਂ ਮੁੱਖ ਤੌਰ ਤੇ ਬਿਊਟੇਨ ਹੁੰਦੀ ਹੈ।
10. ਸੂਰਜ ਤੋਂ ਧਰਤੀ ਉਪਰ ਪ੍ਰਕਾਸ਼ 8 ਮਿੰਟ 20 ਸੈਕਿੰਡ ਵਿੱਚ ਪਹੁੰਚਦਾ ਹੈ।

ਅੰਕ : 5 ਜਨਵਰੀ-ਫਰਵਰੀ '98 ਰਜਿ. ਨੰ : 35/AC/91/TL

# ਆਓ ਸੰਕਲਪ ਕਰੀਏ

ਆਓ ! ਨਵੇਂ ਸਾਲ 1998 ਨੂੰ ਜੀ ਆਇਆਂ ਆਖੀਏ। ਉਂਜ ਤਾਂ ਹਰ ਪਲ ਹਰ ਦਿਨ ਨਵਾਂ ਹੁੰਦਾ ਹੈ। ਪਰ ਨਵਾਂ ਸਾਲ ਸਾਨੂੰ ਇਕੋ ਵੇਲੇ ਪਿਛਲ ਝਾਤ ਅਤੇ ਭਵਿੱਖ ਝਾਤ ਲਈ ਯਾਦ ਕਰਾਉਂਦਾ ਹੈ। ਨਕਾਮੀਆਂ ਅਤੇ ਅਪ੍ਰਾਪਤੀਆਂ ਉਤੇ ਝੂਰਨ ਦੀ ਥਾਂ ਹੁਣੇ ਅਤੇ ਇਸੇ ਪਲ ਕਮਰ ਕੱਸੇ ਕੱਸਣ ਦੀ ਲੋੜ ਹੈ। ਬੀਤ ਗਏ ਸਾਲ 'ਚੋਂ ਹਾਸਲ ਕੀਤੇ ਗਿਆਨ, ਤਜਰਬੇ ਨਾਲ ਅਸੀਂ ਜੀਵਨ ਦੇ ਮਾਰਗ 'ਤੇ ਅਗਾਂਹ ਵਧਣਾ ਹੈ। ਪਰ ਇਸ ਮਾਰਗ ਉਤੇ ਵਹਿਮਾਂ-ਭਰਮਾਂ ਦੇ ਕੰਡੇ ਤੇ ਅੰਧਵਿਸ਼ਵਾਸਾਂ ਦਾ ਚਿੱਕੜ ਥਾਂ-ਥਾਂ ਖਿਲਰਿਆ ਹੋਇਆ ਹੈ। ਇਹਨਾਂ ਵਿੱਚ ਹੋਰ ਵਾਧਾ ਕਰਨ ਲਈ ਅਖੌਤੀ ਸਾਧ, ਸੰਤ, ਸਿਆਣੇ, ਜੋਤਿਸ਼ੀ ਅਤੇ ਇਨ੍ਹਾਂ ਦੇ ਸਿਆਸੀ ਜੋਟੀਦਾਰ ਦਿਨ-ਰਾਤ ਕੁਯਤਨ ਕਰ ਰਹੇ ਹਨ। ਇਹ ਸ਼ਾਤਰ ਲੋਕ ਜਨਤਾ ਦਾ ਧਿਆਨ ਅਜੋਕੇ ਦੁੱਖ-ਦਰਦ ਤੇ ਨਰਕ ਭਰੇ ਜੀਵਨ ਵੱਲੋਂ ਹਟਾ ਕੇ ਅਗਲੇ ਜਨਮ ਦੇ ਕਲਪਿਤ ਤੇ ਝੂਠੇ ਸੰਕਲਪ ਨਾਲ ਜੋੜ ਰਹੇ ਹਨ। ਇਸ ਚੱਕਰਵਿਊ 'ਚ ਫਸੀ ਜਨਤਾ ਸਿਸਕ ਰਹੀ ਹੈ। ਉਸ ਦੇ ਜੀਵਨ 'ਚ ਚੁਫੇਰੇ ਹਨੇਰਾ ਪਸਰਿਆ ਹੋਇਆ ਹੈ। ਧਰਮਾਂ ਦੇ ਠੇਕੇਦਾਰ ਤੇ ਸਿਆਸਤਦਾਨ ਹਨੇਰੇ 'ਚ ਆਪਣਾ ਦਾਅ ਲਗਾਉਣ ਲਈ ਸਿੱਧੇ ਅਸਿੱਧੇ ਰੂਪ 'ਚ ਪਰਜੀਵੀਆਂ ਨਾਲ ਖੜੇ ਹਨ। ਤਰਕਸ਼ੀਲਤਾ ਦੇ ਸੂਹੇ ਚਾਨਣ ਨਾਲ ਹੀ ਇਸ ਹਨੇਰੇ ਨੂੰ ਮਾਤ ਦਿੱਤੀ ਜਾ ਸਕਦੀ ਹੈ। ਇਸ ਦੀ ਜੋਤ ਨੂੰ ਘਰ-ਘਰ ਲਿਜਾ ਕੇ ਜੀਵਨ ਨੂੰ ਖੁਸ਼ੀਆਂ-ਖੇੜਿਆਂ ਨਾਲ ਭਰਨ ਲਈ ਸੇਧ ਲਈ ਜਾ ਸਕਦੀ ਹੈ। ਅਗਲੇ ਜਨਮ 'ਚ ਸਵਰਗ ਹਾਸਲ ਕਰਨ ਦਾ ਝੂਠਾ ਸੁਪਨਾ ਇਸ ਜੀਵਨ ਵਿੱਚ ਸਾਕਾਰ ਕੀਤਾ ਜਾ ਸਕਦਾ ਹੈ। ਆਓ ! ਆਪਾਂ ਸਾਰੇ ਨਵੇਂ ਸਾਲ ਦੇ ਆਗਮਨ ਤੇ ਪੂਰੀ ਦ੍ਰਿੜਤਾ ਨਾਲ ਇਹ ਸੰਕਲਪ ਕਰੀਏ ਕਿ ਅਸੀਂ..............

- ਆਪਣੀ ਸੁੱਤੀ ਪਈ ਸਮਰੱਥਾ ਨੂੰ ਜਗਾਕੇ ਵਹਿਮਾਂ-ਭਰਮਾਂ ਅੰਧਵਿਸ਼ਵਾਸ਼ਾਂ ਦਾ ਹਨੇਰਾ ਦੂਰ ਕਰਨ ਤੇ ਲੋਕ ਮਨਾਂ 'ਚ ਪਸਰੀ ਅਗਿਆਨਤਾ ਨੂੰ ਹਟਾਉਣ ਲਈ ਯਤਨਸ਼ੀਲ ਰਹਾਂਗੇ।
- ਵਿਗਿਆਨਕ ਸੋਚ ਅਪਣਾ ਕੇ ਇਸਦੇ ਪਾਸਾਰ ਲਈ ਲਗਾਤਾਰ ਕੋਸ਼ਿਸ਼ਾਂ ਜੁਟਾਉਂਦੇ ਰਹਾਂਗੇ।
- ਜੀਵਨ ਦੇ ਹਰ ਮੋੜ ਤੇ ਲੋਕਾਂ ਨੂੰ ਕੀ, ਕਿਉਂ, ਕਿਵੇਂ ਦੇ ਆਧਾਰ ਤੇ ਸੋਚ ਸਮਝ ਕੇ ਉਸਾਰੂ ਕਦਰਾਂ ਕੀਮਤਾਂ ਦੀ ਸਥਾਪਨਾ ਲਈ ਪ੍ਰੇਰਿਤ ਕਰਦੇ ਰਹਾਂਗੇ।
- ਸਮਾਜ ਲਈ ਕੁਝ ਚੰਗਾ, ਨਵਾਂ ਕਰਨ ਦਾ ਅਹਿਦ ਕਰਦੇ ਹੋਏ ਸਮੂਹਿਕ ਹਿਤਾਂ ਨੂੰ ਪਹਿਲ ਦਿਆਂਗੇ।
- ਅਗਾਂਹਵਧੂ ਸੋਚ ਦੇ ਪਹਿਰੇਦਾਰ 'ਤਰਕਸ਼ੀਲ' ਨੂੰ ਹਰ ਦਰ ਤੇ ਪਹੁੰਚਾਉਣ ਲਈ ਹਰ ਸਮੇਂ ਤੱਤਪਰ ਰਹਾਂਗੇ।

ਜੇਕਰ ਅਸੀਂ ਪੂਰੀ ਸਿਦਕਦਿਲੀ, ਸਬਰ, ਹੌਸਲੇ ਤੇ ਦ੍ਰਿੜਤਾ ਨਾਲ ਆਪਦੇ ਸੰਕਲਪ ਤੇ ਡਟੇ ਰਹੇ ਤਾਂ ਉਹ ਦਿਨ ਦੂਰ ਨਹੀਂ ਜਦ ਸਫ਼ਲਤਾ ਸਾਡੇ ਕਦਮਾਂ 'ਚ ਹੋਵੇਗੀ।

ਆਮੀਨ !

**ਅਦਾਰਾ ਤਰਕਸ਼ੀਲ**

*If undelivered please return to :*

**Tarksheel**

Near Bus Stand,
Ludhiana.

**BOOK POST**
(Printed Matter)

To..............................................
..................................................
..................................................
..................................................